੨੭ ਵਾਂ ਸਾਲ

ਅਗਸਤ, ੨੦੦੨

# ਵਰਿਆਮ



ਕਿਉਂ ਨਹੀਂ ਵਰ੍ਹੀਆਂ ਕਾਲਘਟਾਵਾਂ, ਓ ਰੱਬਾ!
ਧਰਤ ਪਿਆਸੀ, ਝੁਲਸਣ ਛਾਵਾਂ, ਓ ਰੱਬਾ!
ਖਾਲੀ ਗਾਗਰ ਚੁੱਕੀ ਖੱਜਲ ਹੁੰਦੀਆਂ ਨੇ
ਵਿਲਕਦਿਆਂ ਬੱਚਿਆਂ ਦੀਆਂ ਮਾਵਾਂ, ਓ ਰੱਬਾ!

-ਸੁਖਵੰਤ ਚਿਤਰਕਾਰ




ਵੂਲਵਰਹੈਂਪਟਨ (ਯੂ. ਕੇ.) ਦੇ ਇੰਟਰਫੇਥ ਗਰੁੱਪ ਦੇ ਮੀਤ ਪ੍ਰਧਾਨ ਸੰਤ ਵਾਸਦੇਵ ਸਿੰਘ ਭਮਰਾ ਨੂੰ ਲੰਡਨ ਵਿਖੇ ਅਮਨ ਏਕਤਾ ਭਾਈਚਾਰੇ ਵਾਸਤੇ ਸਰਗਰਮੀ ਨਾਲ ਕੰਮ ਕਰਨ ਕਰਕੇ 'ਅੰਬੈਸਡਰ ਫਾਰ ਪੀਸ ਐਵਾਰਡ' ਨਾਲ ਸਨਮਾਨਿਤ ਕੀਤਾ ਗਿਆ। ਸੰਤ ਵਾਸਦੇਵ ਸਿੰਘ ਭਮਰਾ ਅਤੇ ਉਹਨਾਂ ਦੇ ਜੀਵਨ ਸਾਥਣ ਬੀਬੀ ਚਰਨ ਕੌਰ ਇਸ ਅਵਸਰ ਤੇ ਐਵਾਰਡ ਨਾਲ ਖੜੇ ਹਨ।



# ਵਰਿਆਮ

ਅਗਸਤ-੨੦੦੨
ਜਿਲਦ-੨੭
ਅੰਕ-੧੦

**ਸੰਪਾਦਕ**
ਜਗਦੀਸ਼ ਸਿੰਘ 'ਵਰਿਆਮ'

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | (Punjabi) |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |
| ਫੋਨ-ਦਫਤਰ : ੨੨੨੫੪੩ | Ph. : 222543 (O) |
| ਘਰ : ੪੫੬੨੮੯ | 456289 (R) |

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੫੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ |
| ਹਵਾਈ ਡਾਕ ਰਾਹੀਂ | |

**ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।**

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



ਸੁਖ-ਨੀਂਦੇ ਜੇ ਸੁੱਤਾ ਚਾਹੇਂ
ਵੱਸ ਨਾ ਪਈਂ ਅਮੀਰਾਂ ਦੇ
ਬੰਦੀ ਜਨ ਦੇ ਹਲਵੇ ਨਾਲੋਂ
ਟੁਕੜੇ ਭਲੇ ਫਕੀਰਾਂ ਦੇ
ਵਿਚ ਗੁਲਾਮੀ ਹੋਇ ਖੁਨਾਮੀ
ਸੁਕਣ ਲਹੂ ਸਰੀਰਾਂ ਦੇ
ਖੀਰਾਂ ਨਾਲ ਭਰੇ ਕਿਸ ਕਾਰੇ
ਮੁਖੜੇ ਦਿਲ ਦਿਲਗੀਰਾਂ ਦੇ
ਕਰ ਗੁਜ਼ਰਾਨ ਸੁਤੰਤਰਤਾ ਵਿਚ
ਪਹਿਨ ਗੋਦੜੇ ਲੀਰਾਂ ਦੇ

*—ਧਨੀ ਰਾਮ ਚਾਤ੍ਰਿਕ*

**ਜਿਥੇ ਕਮਜ਼ੋਰੀ ਹੈ ਉੱਥੇ ਅਤਿਆਚਾਰ ਵੀ ਹੈ। ਕਮਜ਼ੋਰੀ ਜਿੰਨੀ ਜ਼ਿਆਦਾ ਹੋਵੇਗੀ, ਅਤਿਆਚਾਰ ਵੀ ਉੱਨਾ ਹੀ ਵਧੇਰੇ ਹੋਵੇਗਾ।**

*—ਟੈਗੋਰ*

# ਆਜ਼ਾਦੀ ਦੀ ਵਰ੍ਹੇ ਗੰਢ

ਭਾਰਤ ਆਪਣੀ ਆਜ਼ਾਦੀ ਦੀ ਪਚਵਿੰਜਵੀਂ ਵਰ੍ਹੇ ਗੰਢ ੧੫ ਅਗਸਤ ਨੂੰ ਮਨਾ ਰਿਹਾ ਹੈ। ਇਹਨਾਂ ਪਚਵੰਜਾ ਸਾਲਾਂ ਵਿਚ ਦੇਸ਼ ਦੀਆਂ ਵੱਡੀਆਂ ਪ੍ਰਾਪਤੀਆਂ ਵੀ ਹਨ, ਨਿਘਾਰ ਵੀ ਹਨ। ਪ੍ਰਾਪਤੀਆਂ ਤਾਂ ਇਹ ਹਨ ਕਿ ਕਿਸੇ ਤਰ੍ਹਾਂ ਜਮਹੂਰੀਅਤ ਦੀ ਗੱਡੀ ਨੂੰ ਦੇਸ਼ ਨੇ ਚਲਦੇ ਰਖਿਆ। ਤਿਕੜਮ ਬਾਜ਼ੀ ਵਿਚ ਮਾਹਰਾਂ ਦੀ ਜਮਹੂਰੀ ਹੱਕਾਂ ਨਾਲ ਛੇੜ ਛਾੜ ਦੇ ਬਾਵਜੂਦ ਭਾਰਤ ਵਿਚ ਜਮਹੂਰੀ ਢਾਂਚਾ ਕਾਇਮ ਹੀ ਹੈ ਅਤੇ ਕਦੇ ਕਦੇ ਇਹ ਕਰਿਸ਼ਮੇ ਵੀ ਕਰ ਵਖਾਉਂਦਾ ਹੈ।

ਨਿਸ਼ਚੇ ਹੀ ਵਿਕਾਸ ਵੀ ਹੋਇਆ ਹੈ। ਉਤੋਂ ਉਤੋਂ ਲੋਕਾਂ ਦਾ ਜੀਵਨ ਮਿਆਰ ਵੀ ਉੱਚਾ ਹੋਇਆ ਹੈ। ਆਪਣੇ ਵਿਚਾਰਾਂ ਨੂੰ ਪ੍ਰਗਟ ਕਰਨ ਦੀ ਆਜ਼ਾਦੀ ਵੀ ਮਾੜੀ ਮੋਟੀ ਕਾਇਮ ਹੀ ਹੈ। ਸੱਤਾ ਪ੍ਰਾਪਤ ਕਰਨ ਅਤੇ ਸੱਤਾ ਨੂੰ ਚੰਬੜੇ ਰਹਿਣ ਲਈ ਦਾਅ ਪੇਚਾਂ ਦੀ ਮੁਹਾਰਤ ਵੀ ਲੀਡਰਾਂ ਨੇ ਪ੍ਰਾਪਤ ਕੀਤੀ ਹੈ। ਲੋਕ ਵੀ ਲੀਡਰਾਂ ਦੀਆਂ ਗੱਲਾਂ ਨੂੰ, ਵਾਅਦਿਆਂ ਨੂੰ ਅਤੇ ਚਲਾਕੀਆਂ ਨੂੰ ਸਮਝਣ ਵੀ ਲਗ ਪਏ ਹਨ ਪਰ ਵਿਚ ਫਸ ਵੀ ਜਾਂਦੇ ਹਨ। ਦੇਸ਼ ਦੀਆਂ ਪ੍ਰਾਪਤੀਆਂ ਦਾ ਰਾਗ ਆਪੋ ਆਪਣਾ ਹੈ। ਦਰਬਾਰੀਆਂ ਦਾ ਵੱਖਰਾ, ਲੋਕਾਂ ਦਾ ਵੱਖਰਾ ਅਤੇ ਬੁਧੀਜੀਵਾਂ ਦਾ ਅਲੱਗ। ਇਹ ਬਹੁਤ ਵੱਡਾ ਮਜ਼ਮੂਨ ਹੈ। ਪੁਸਤਕਾਂ ਦੀਆਂ ਪੁਸਤਕਾਂ ਅਖਬਾਰਾਂ, ਰਸਾਲੇ ਤੇ ਟੀ.ਵੀ. ਦੇ ਚੈਨਲ ਇਹਨਾਂ ਗੱਲਾਂ ਤੇ, ਗਲਾਂ ਹੀ ਕਰੀ ਜਾਂਦੇ ਹਨ। ਕੁਝ ਮਿਲਾ ਕੇ ਮੰਨਣ ਯੋਗ ਹੈ ਕਿ ਭਾਰਤ ਨੇ ਬੜੀ ਤਰੱਕੀ ਕੀਤੀ ਹੈ। ਬੜੀਆਂ ਪ੍ਰਾਪਤੀਆਂ ਹਨ ਤੇ ਬੜੀਆਂ ਹੀ ਉਲਝਨਾਂ ਵੀ।

ਅੱਜ ਸਾਡੇ ਫਿਕਰ ਵਾਲੀ ਗੱਲ ਹੈ ਕਿ ਸਾਬਰਮਤੀ ਦੇ ਸੰਤ ਨੇ ਜਿਹੜੀ ਆਜ਼ਾਦੀ 'ਬਗੈਰ ਖੜਗ ਅਤੇ ਢਾਲ' ਲਿਆ ਕੇ ਦਿੱਤੀ ਅਤੇ ਜਿਸ ਆਜ਼ਾਦੀ ਦੀ ਨੀਂਹ ਵਿਚ ਲੱਖਾਂ ਲੋਕਾਂ ਖਾਸ ਕਰਕੇ ਪੰਜਾਬੀਆਂ ਦੇ ਸਿਰ ਲੱਗੇ। ਜਿਸ ਤੋਂ ਕੁਰਲਾ ਕੇ ਪੰਜਾਬੀ ਦੀ ਅਜ਼ੀਮ ਸ਼ਾਇਰਾ ਅੰਮ੍ਰਿਤਾ ਪ੍ਰੀਤਮ ਨੇ ਵਾਰਸ ਸ਼ਾਹ ਨੂੰ ਕਬਰਾਂ ਵਿਚੋਂ ਬੋਲਣ ਨੂੰ ਕਿਹਾ ਸੀ। ਜਿਹੜੀ ਆਜ਼ਾਦੀ ਨੇ ਕੰਗਲਿਆਂ ਨੂੰ ਬਾਦਸ਼ਾਹ ਬਣਾ ਦਿੱਤਾ। ਉਸ ਆਜ਼ਾਦੀ ਦੇ ਪਚਵੰਜਾਂ ਸਾਲ ਬਾਦ ਲੋਕਾਂ ਦਾ ਇਖਲਾਕ ਕਿਥੇ ਹੈ ? ਅੱਜ ਜੀਵਨ ਦੇ ਹਰ ਵਰਗ ਵਿਚ ਲੋਕਾਂ ਦਾ ਵਿਸ਼ਵਾਸ ਉਠ ਗਿਆ ਹੈ। ਕੀ ਸਿਆਸੀ ਨੇਤਾ, ਕੀ ਵੱਡੇ ਵੱਡੇ ਧਾਰਮਿਕ ਆਗੂ, ਕੀ ਵਿਦਿਆ ਵੇਤਾ ਕੀ ਡਾਕਟਰ, ਵਪਾਰੀ, ਸੈਨਕ ਸਭ ਸ਼ੱਕ ਦੇ ਘੇਰੇ ਵਿਚ ਹਨ। ਅੱਜ ਨਿਆਂਪਾਲਕਾ ਤੇ ਉਂਗਲਾਂ ਉਠ ਰਹੀਆਂ ਹਨ। ਗੁਰੂ ਨਾਨਕ ਪੂਰਬ ਸਮਾਜੀ ਹਾਲਤ ਵਾਂਗ।

"ਕਾਜੀ ਹੋਇ ਰਿਸ਼ਵਤੀ ਵੱਢੀ ਲੈ ਕੇ ਹੱਕ ਗੁਆਏ" ਵਾਲਾ ਵਰਤਾਰਾ ਆਮ ਹੈ। ਦੂਜੇ ਸ਼ਬਦਾਂ ਵਿਚ ਪਾਪ ਦਾ ਵਰਤਾਰਾ ਹੈ।

ਇਸ ਹਾਲਤ ਨੂੰ ਠੀਕ ਕਰਨਾ ਹੀ ਆਜ਼ਾਦੀ ਦੀ ਪੁਨਰ ਸਥਾਪਨਾ ਹੈ। ਰੌਲਾ ਤਾਂ ਬਹੁਤ ਹੈ। ਬਹੁਤ ਸਾਰੀਆਂ ਇੰਕੁਆਰੀਆਂ ਤੇ ਕੇਸ ਚਲ ਰਹੇ ਹਨ ਪਰ ਇਕੋ ਡਰ ਹੈ ਕਵੀ ਚਮਨ ਹਰਗੋਬਿੰਦਪੁਰੀ ਦੇ ਸ਼ਬਦਾਂ ਵਿਚ

ਬੇ ਈਮਾਨੀ ਦੀ ਆਰਤੀ ਕਰਨ ਲੋਕੀ ਜਿਸ ਦੇ ਹੱਥ ਆਉਂਦਾ ਸੋਈ ਘੁੱਟ ਜਾਂਦਾ
ਰਿਸ਼ਵਤ ਲੈਂਦਿਆਂ ਪਕੜਿਆ ਜਾਏ ਜਿਹੜਾ ਰਿਸ਼ਵਤ ਦੇ ਦੇਵੇ ਫੌਰਨ ਛੁਟ ਜਾਂਦਾ

ਇਸ ਸਾਰੀ ਸਥਿਤੀ ਨੂੰ ਬਦਲਣ ਦੀ ਲੋੜ ਹੈ। ਇਹ ਸਰਕਾਰੀ ਅਫਸਰਾਂ ਦੇ ਵੱਸ ਦੀ ਗੱਲ ਨਹੀਂ ਇਹਦੇ ਵਾਸਤੇ ਲੋਕਾਂ ਦੀ ਚੇਤਨਾ ਦੀ ਲੋੜ ਹੈ। ਅਜੇ ਲੋਕਾਂ ਨੂੰ ਇਤਬਾਰ ਨਹੀਂ ਕਿ ਸਰਕਾਰ ਇਹ ਕੰਮ ਕਰ ਸਕੇਗੀ। ਉਹ ਸਮਰਥ ਵੀ ਹੈ ਜਾਂ ਈਮਾਨਦਾਰ ਵੀ ਕਿ ਨਹੀਂ।

ਅੱਜ ਉਹਨਾਂ ਸ਼ਹੀਦਾਂ ਨੂੰ ਯਾਦ ਕਰਨ ਦਾ ਦਿਨ ਹੈ ਜਿਹਨਾਂ ਨੇ ਆਪਣੀਆਂ ਕੀਮਤੀ ਜਾਨਾਂ ਵਤਨ ਤੋਂ ਨਿਛਾਵਰ ਕੀਤੀਆਂ। ਤੋਪਾਂ, ਬੰਦੂਕਾਂ, ਤਸੀਹਿਆਂ, ਕਾਲ ਕੋਠੜੀਆਂ ਅਤੇ ਕਾਲੇ ਪਾਣੀ ਦੀਆਂ ਸਜ਼ਾਵਾਂ ਦਾ ਵੀ ਲੰਬਾ ਇਤਿਹਾਸ ਹੈ ਜੋ ਸਾਨੂੰ ਇਸ ਜੱਦੋ-ਜਹਿਦ ਦਾ ਚੇਤਾ ਕਰਾਉਂਦਾ ਹੈ ਪਰ ਸੋਚਣ ਵਾਲੀ ਗੱਲ ਹੈ ਕਿ ਇਹ ਜਾਨਾਂ ਇਸ ਵਾਸਤੇ ਵਾਰੀਆਂ ਸਨ ਕਿ ਕੁਝ ਭ੍ਰਿਸ਼ਟ ਲੋਕ ਆਜ਼ਾਦੀ ਦੇ ਕੀਮਤੀ ਫਲ ਖਾਈ ਜਾਣ। ਇਹ ਗੱਲ ਗੰਭੀਰਤਾ ਨਾਲ ਲੋਕਾਂ ਦੇ ਸੋਚਣ ਵਾਲੀ ਹੈ।

*—ਜਗਦੀਸ਼ ਸਿੰਘ*

# ਸੁਤੰਤਰ ਭਾਰਤ ਦਾ ਸ਼ਾਨਦਾਰ ਮਹੱਲ

## ੧੪-੧੫ ਅਗਸਤ ੧੯੪੭ ਅੱਧੀ ਰਾਤ ਨੂੰ ਦਿੱਲੀ ਵਿਧਾਨ ਸਭਾ ਵਿਚ ਪੰਡਿਤ ਨਹਿਰੂ ਦੀ ਤਕਰੀਰ

ਬਹੁਤ ਸਾਲ ਪਹਿਲਾਂ ਅਸਾਂ ਕਿਸਮਤ ਨਾਲ ਇਕ ਸੌਦਾ ਕੀਤਾ ਸੀ ਅਤੇ ਹੁਣ ਸਮਾਂ ਆ ਗਿਆ ਹੈ ਕਿ ਅਸੀਂ ਆਪਣੇ ਵਾਅਦੇ ਨੂੰ ਪੂਰੀ ਤਰ੍ਹਾਂ ਨਾ ਸਹੀ, ਤਾਂ ਘਟੋ ਘੱਟ ਬਹੁਤ ਠੋਸ ਰੂਪ ਵਿਚ ਪੂਰਾ ਕਰੀਏ। ਜਦ ਅੱਧੀ ਰਾਤ ਦੇ ਸਮੇਂ ਸਾਰਾ ਸੰਸਾਰ ਸੌਂ ਰਿਹਾ ਹੈ, ਭਾਰਤ ਇਕ ਨਵਾਂ ਜੀਵਨ ਅਤੇ ਸੁਤੰਤਰਤਾ ਨੂੰ ਲੈ ਕੇ ਜਾਗ ਰਿਹਾ ਹੈ। ਇਕ ਵਕਤ ਆਉਂਦਾ ਹੈ, ਜਿਹੜਾ ਕਿ ਇਤਿਹਾਸ ਵਿਚ ਕਦੇ ਕਦੇ ਆਉਂਦਾ ਹੈ, ਜਦੋਂ ਅਸੀਂ ਪੁਰਾਣੇ ਜੁਗ ਚੋਂ ਨਿਕਲ ਕੇ ਨਵੇਂ ਜੁਗ ਵਿਚ ਕਦਮ ਰਖਦੇ ਹਾਂ, ਜਦ ਇਕ ਜੁਗ ਖ਼ਤਮ ਹੁੰਦਾ ਹੈ ਅਤੇ ਜਦ ਇਕ ਲੰਬੇ ਸਮੇਂ ਤੋਂ ਦੱਬੀ ਹੋਈ ਕੌਮ ਦੀ ਆਤਮਾ ਨੂੰ ਪ੍ਰਗਟਾਵਾ ਮਿਲਦਾ ਹੈ। ਇਸ ਪਵਿੱਤਰ ਪਲ ਵਿਚ ਸਾਡੇ ਲਈ ਇਹ ਹੀ ਉਚਿਤ ਹੋਵੇਗਾ ਕਿ ਅਸੀਂ ਭਾਰਤ ਅਤੇ ਉਸ ਦੇ ਵਾਸੀਆਂ ਦੀ ਸੇਵਾ ਅਤੇ ਇਸ ਤੋਂ ਵੀ ਵੱਡੇ ਕੰਮ ਮਾਨਵ ਸੇਵਾ ਦੇ ਵਾਸਤੇ ਆਪਣੇ ਆਪ ਨੂੰ ਸਮਰਪਤ ਕਰਨ ਦੀ ਸੌਂਹ ਚੁਕੀਏ।

ਇਤਿਹਾਸ ਦੇ ਮੁੱਢ ਤੋਂ ਹੀ ਭਾਰਤ ਨੇ ਇਕ ਅਣਥਕ ਖੋਜ ਸ਼ੁਰੂ ਕੀਤੀ ਸੀ ਅਤੇ ਸਾਡੇ ਦੇਸ਼ ਦੇ ਇਤਿਹਾਸ ਦੀਆਂ ਅਨੇਕਾਂ ਸਦੀਆਂ ਸਾਡੀਆਂ ਸਫਲਤਾਵਾਂ ਅਤੇ ਪ੍ਰਾਪਤੀਆਂ ਦੀ ਮਹਾਨਤਾ ਅਤੇ ਸਾਡੀਆਂ ਅਸਫਲਤਾਵਾਂ ਅਤੇ ਅਗੇ ਵਧਣ ਦੇ ਸਾਡੀ ਜੰਤਾ ਦੀਆਂ ਕਹਾਣੀਆਂ ਨਾਲ ਭਰੀਆਂ ਹੋਈਆਂ ਹਨ। ਭਾਵੇਂ ਖੁਸ਼ਕਿਸਮਤੀ ਰਹੀ ਹੋਵੇ ਭਾਵੇਂ ਬਦਕਿਸਮਤੀ ਉਹਨੇ ਆਪਣੀ ਇਸ ਅਣਥੱਕ ਖੋਜ ਨੂੰ ਕਦੇ ਨਜ਼ਰਅੰਦਾਜ ਨਹੀਂ ਕੀਤਾ ਅਤੇ ਨਾ ਹੀ ਉਹਨਾਂ ਆਦਰਸ਼ਾਂ ਨੂੰ ਭੁਲਾਇਆ ਜਿਨ੍ਹਾਂ ਨੇ ਇਸ ਦੇਸ਼ ਨੂੰ ਬਰਾਬਰ ਤਾਕਤ ਦਿੱਤੀ ਹੈ। ਅੱਜ ਬਦਕਿਸਮਤੀ ਦਾ ਦੌਰ ਖ਼ਤਮ ਹੋਇਆ ਅਤੇ ਭਾਰਤ ਨੇ ਆਪਣੇ ਆਪ ਨੂੰ ਫਿਰ ਤੋਂ ਖੋਜਿਆ ਹੈ। ਅੱਜ ਜਿਸ ਕਾਮਯਾਬੀ ਤੇ ਅਸੀਂ ਖੁਸ਼ੀਆਂ ਮਣਾ ਰਹੇ ਹਾਂ ਉਹ ਇਕ ਕਦਮ ਹੈ, ਇਕ ਨਵੇਂ ਮੌਕੇ ਦੀ ਸ਼ੁਰੂਆਤ ਹੈ ਜੋ ਸਾਨੂੰ ਹੋਰ ਵੱਡੀਆਂ ਕਾਮਯਾਬੀਆਂ ਅਤੇ ਪ੍ਰਾਪਤੀਆਂ ਵੱਲ ਲੈ ਜਾਵੇਗਾ ਜਿਸਦਾ ਕਿ ਸਾਨੂੰ ਲੰਮੇ ਚਿਰ ਤੋਂ ਇੰਤਜ਼ਾਰ ਹੈ। ਕੀ ਅਸੀਂ ਪੂਰੀ ਬਹਾਦਰੀ ਅਤੇ ਵਿਵੇਕ ਦੇ ਨਾਲ ਇਸ ਮੌਕੇ ਦਾ ਫਾਇਦਾ ਉਠਾਵਾਂਗੇ ? ਭਵਿੱਖ ਦੀ ਚਨੌਤੀ ਨੂੰ ਸਵੀਕਾਰ ਕਰਾਂਗੇ?

ਸੁਤੰਤਰਤਾ ਅਤੇ ਸ਼ਕਤੀ ਦੇ ਨਾਲ ਨਾਲ ਜ਼ਿੰਮੇਵਾਰੀ ਆਉਂਦੀ ਹੈ ਅਤੇ ਇਹ ਜ਼ਿੰਮੇਵਾਰੀ ਇਸ ਸਭਾ ਤੇ ਆਈ ਹੈ ਜੋ ਭਾਰਤ ਦੇ ਪ੍ਰਭੂਸੱਤਾ ਪੂਰਨ ਲੋਕਾਂ ਦੀ ਪ੍ਰਭੂਸਤਾ ਪੂਰਨ ਪ੍ਰਤਿਨਿਧ ਸੰਸਥਾ ਹੈ। ਸੁਤੰਤਰਤਾ ਦੇ ਉਦੇ ਤੋਂ ਪਹਿਲਾਂ ਅਸੀਂ ਬਹੁਤ ਸਾਰੀਆਂ ਤਕਲੀਫਾਂ ਸਹੀਆਂ ਅਤੇ ਸਾਡੇ ਦਿਲ ਦਿਮਾਗ ਉਹਨਾਂ ਤਕਲੀਫਾਂ ਦੀ ਯਾਦ ਨਾਲ ਭਰੇ ਹੋਏ ਹਨ। ਉਹਨਾਂ ਚੋਂ ਕੁਝ ਤਕਲੀਫਾਂ ਅਜ ਵੀ ਬਣੀਆਂ ਹੋਈਆਂ ਹਨ। ਜੋ ਵੀ ਹੋਵੇ, ਜੋ ਗੁਜ਼ਰ ਗਿਆ ਸੋ ਗੁਜ਼ਰ ਗਿਆ, ਹੁਣ ਤਾਂ ਸਾਡੇ ਸਾਹਮਣੇ ਭਵਿੱਖ ਹੀ ਹੈ ਜੋ ਸਾਨੂੰ ਬੁਲਾ ਰਿਹਾ ਹੈ।

ਪਰੰਤੂ ਇਹ ਭਵਿੱਖ ਆਰਾਮ ਅਤੇ ਚੈਨ ਦਾ ਨਹੀਂ ਹੈ, ਲਗਾਤਾਰ ਮਿਹਨਤ ਦਾ ਹੈ ਤਾਂਕਿ ਅਸੀਂ ਸਾਰੇ ਵਾਅਦਿਆਂ ਨੂੰ, ਜੋ ਅਸਾਂ ਕੀਤੇ ਹਨ, ਅਤੇ ਜਿਨ੍ਹਾਂ ਵਿਚੋਂ ਇਕ ਅਜ ਕੀਤਾ ਹੈ, ਪੂਰਾ ਕਰ ਸਕੀਏ। ਭਾਰਤ ਦੀ ਖਿਦਮਤ ਦਾ ਮਤਲਬ ਹੈ ਲੱਖਾਂ ਕਰੋੜਾਂ ਪੀੜਤ ਲੋਕਾਂ ਦੀ ਖਿਦਮਤ। ਇਸ ਸੇਵਾ ਦਾ ਮਤਲਬ ਹੈ ਇਹਨਾਂ ਦੀ ਗਰੀਬੀ, ਅਗਿਆਨ, ਰੋਗ ਅਤੇ ਅਵਸਰਾਂ ਦੀ ਅਸਮਾਨਤਾ ਨੂੰ ਮਿਟਾਣਾ। ਸਾਡੀ ਪੀੜ੍ਹੀ ਦੇ ਮਹਾਨਤਵ ਵਿਅਕਤੀ ਦੀ ਇਹ ਦਿਲੀ ਇੱਛਾ ਰਹੀ ਹੈ ਕਿ ਉਹ ਹਰ ਅੱਖ ਤੋਂ ਅਥਰੂ ਪੂੰਝ ਸਕੇ। ਹੋ ਸਕਦਾ ਹੈ ਕਿ ਇਹ ਕੰਮ ਸਾਡੀ ਤਾਕਤ ਤੋਂ ਪਰ੍ਹੇ, ਹੋਵੇ ਪਰੰਤੂ ਜਦੋਂ ਤੱਕ ਲੋਕਾਂ ਦੀਆਂ ਅੱਖਾਂ ਵਿਚ ਅਥਰੂ ਹਨ, ਉਹਨਾਂ ਦੇ ਜੀਵਨ ਵਿਚ ਤਕਲੀਫਾਂ ਹਨ ਤਦ ਤੱਕ ਸਾਡਾ ਕੰਮ ਕਦੇ ਖ਼ਤਮ ਨਹੀਂ ਹੋਵੇਗਾ।

ਇਸ ਵਾਸਤੇ ਸਾਨੂੰ ਆਪਣੇ ਸੁਪਨਿਆਂ ਨੂੰ ਅਮਲੀ ਰੂਪ ਦੇਣ ਲਈ ਮਿਹਨਤ ਕਰਨੀ ਹੋਵੇਗੀ ਅਤੇ ਉਹ ਵੀ ਕਠੋਰ ਮਿਹਨਤ ਕਰਨੀ। ਇਹ ਸੁਪਨੇ ਭਾਰਤ ਦੇ ਲਈ ਨਹੀਂ ਸਗੋਂ ਸਾਰੀ ਦੁਨੀਆਂ ਲਈ ਹਨ, ਕਿਉਂਕਿ ਅੱਜ ਸਾਰੇ ਰਾਸ਼ਟਰ ਅਤੇ ਲੋਕ ਇਕ ਦੂਸਰੇ ਨਾਲ ਏਨੇ ਬੱਧੇ ਹੋਏ ਹਨ ਕਿ ਉਹਨਾਂ ਵਿਚੋਂ ਕੋਈ ਵੀ ਅਲਗ ਥਲੱਗ ਰਹਿਣ ਦੀ ਗੱਲ ਨਹੀਂ ਸੋਚ ਸਕਦਾ। ਕਿਹਾ ਜਾਂਦਾ ਹੈ ਕਿ ਸ਼ਾਂਤੀ ਅਵੰਡ ਹੈ। ਇਸੇ ਤਰ੍ਹਾਂ ਅੱਜ ਦੀ ਦੁਨੀਆਂ ਵਿਚ ਜੋ ਹੁਣ ਛੋਟੇ ਛੋਟੇ ਟੁਕੜਿਆਂ ਵਿਚ ਵੰਡੀ ਹੋਈ ਨਹੀਂ ਰਹਿ ਸਕਦੀ, ਸੁਤੰਤਰਤਾ ਤਰੱਕੀ ਅਤੇ ਇਥੋਂ ਤੱਕ ਵਿਨਾਸ਼ ਵੀ ਅਣਵੰਡੇ ਨਹੀਂ ਰਹਿ ਸਕਦੇ।

ਭਾਰਤ ਵਾਸੀਆਂ, ਜਿਨ੍ਹਾਂ ਦੇ ਅਸੀਂ ਨੁਮਾਇੰਦੇ ਹਾਂ, ਨੂੰ ਅਸਾਂ ਅਪੀਲ ਕਰਦੇ ਹਾਂ ਉਹ ਇਸ ਮਹਾਨ ਕੰਮ ਵਿਚ ਪੂਰੀ ਪੂਰੀ ਤਨਦਿਹੀ ਅਤੇ ਵਿਸ਼ਵਾਸ ਦੇ ਨਾਲ ਹੱਥ ਵਟਾਉਣ। ਇਹ ਸਮਾਂ ਹਲਕੀ ਅਤੇ ਖੰਡਨਾਤਮਕ ਆਲੋਚਨਾ ਦਾ ਨਹੀਂ ਅਤੇ ਨਾ ਹੀ ਇਹ ਸਮਾਂ ਦੂਸਰਿਆਂ ਪ੍ਰਤੀ ਬੁਰੀ ਭਾਵਨਾ ਅਤੇ ਨਾ ਹੀ ਦੂਸਰਿਆਂ ਤੇ ਆਰੋਪ ਲਾਉਣ ਦਾ ਹੈ। ਅਸਾਂ ਸੁਤੰਤਰ ਭਾਰਤ ਦਾ ਸ਼ਾਨਦਾਰ ਮਹੱਲ ਬਨਾਉਣਾ ਹੈ ਜਿਸ ਵਿਚ ਭਾਰਤ ਦੇ ਸਾਰੇ ਵਾਸੀ ਰਹਿ ਸਕਣ।

# ਭਾਈ ਜਾਗਦੇ ਰਹਿਣਾ

ਮੈਂ ਧੰਨਵਾਦੀ ਹਾਂ ਦੇਸ਼ ਵਿਦੇਸ਼ ਵਿਚ ਬੈਠੇ ਸੱਜਨਾਂ ਦਾ ਜਿਨ੍ਹਾਂ ਅਖਬਾਰਾਂ ਚੋਂ ਪੜ੍ਹ ਕੇ ਮੇਰੀ ਸਿਹਤ ਬਾਰੇ ਫਿਕਰਮੰਦੀ ਵੀ ਜ਼ਾਹਰ ਕੀਤੀ ਅਤੇ ਸਿਹਤ ਦੀ ਕਾਮਯਾਬੀ ਦੀ ਦੁਆ ਵੀ ਕੀਤੀ। ਦੁਖ ਸੁਖ ਉਤਾਰ ਚੜਾਅ ਜੀਵਨ ਦਾ ਜ਼ਰੂਰੀ ਅੰਗ ਹਨ ਪਰ ਦੋਸਤਾਂ ਦੀਆਂ ਦੁਆਵਾਂ ਮਨੋਬਲ ਉੱਚਾ ਕਰਦੀਆਂ ਹਨ। ਇਸ ਵਾਸਤੇ ਸਿਹਤ ਖਰਾਬੀ ਦਾ ਵਾਜਾ ਅਸੀਂ ਵਜਾਣੋ ਸੰਗਦੇ ਹਾਂ ਤੇ ਸਤਿਗੁਰਾਂ ਅਤੇ ਸੰਗਤਾਂ ਤੋਂ ਅਸੀਂ ਪਿਆਰ ਅਤੇ ਕ੍ਰਿਪਾ ਮੰਗਦੇ ਹਾਂ ਜਿਸ ਨੇ ਵਰਿਆਮ ਨੂੰ ੨੭ ਸਾਲ ਚਲਦੇ ਰਖਿਆ ਹੈ।

ਉਭ ਸਰੀਰ ਵਿਚਲਾ ਵਿਘਨ ਉਸ ਸਮੇਂ ਆਇਆ ਜਦੋਂ ਵਰਿਆਮ ਕਾਮਯਾਬੀ ਦੀ ਇਕ ਸਿਖਰ ਤੇ ਸੀ। ਇਸ ਸਮੇਂ ਫਰੀਦ ਜੀ ਦੇ ਸੈਂਕੜੇ ਸਾਲ ਪਹਿਲਾਂ ਕਹੇ ਕਥਨ ਦਾ ਅਰਥ ਤੇ ਅਸਰ ਪਤਾ ਲਗਾ ਕਿ 'ਜਿਨ੍ਹਾਂ ਖਾਧੀਆਂ ਚੋਪੜੀਆਂ ਘਣੇ ਸਹਿਣਗੇ ਦੁੱਖ' ਇਸ ਵਾਸਤੇ ਹੁਣ ਰੁੱਖੀ ਸੁੱਕੀ ਦਾ ਹੀ ਆਸਰਾ ਹੈ। ਹਾਲਤ ਇਹ ਹੈ ਕਿ ਅਸੀਂ ਵਰਿਆਮ ਤਾਂ ਕੱਢ ਰਹੇ ਹਾਂ ਪਰ ਸਰਗਰਮੀਆਂ ਤੇ ਬਹੁਤ ਭਾਰੀ ਰੋਕ ਹੈ। ਵਰਿਆਮ ਦੇ ਸ਼ੁਰੂ ਸਾਲਾਂ ਵਾਲੀ ਦੀਵਾਨਗੀ ਜੋ ਦਿਨ ਰਾਤ ਚਲ ਸੋ ਚਲ ਦੀ ਸਥਿਤੀ ਬਣਾਈ ਰੱਖਦੀ ਸੀ ਉਹ ਨਹੀਂ ਹੈ। ਦਿਨ ਰਾਤ ਕੰਮ ਕਰਨਾ ਅਤੇ ਥੱਲ ਡੂਗਰ ਭਉਣਾ ਨਹੀਂ ਹੈ। ਵਰਿਆਮ ਵਰਗੇ ਪਰਚੇ ਜਿਸ ਕੋਲ ਪ੍ਰਬੰਧਕੀ ਸਟਾਫ ਵੀ ਨਾ ਹੋਵੇ ਅਤੇ ਸੰਪਾਦਕੀ ਅਮਲਾ ਹੀ ਵਖਰਾ ਨਾ ਹੋਵੇ ਦੇ ਸੰਚਾਲਕ ਦੇ ਪਲੇ ਇਕੋ ਗਲ ਹੀ ਰਹਿ ਜਾਂਦੀ ਹੈ ਕਿ ਉਹ ਦਿਨ ਰਾਤ ਚਲੇ ਤੇ ਇਕੱਲਾ ਚਲੇ ਤੇ ਚਲਦਾ ਹੀ ਰਹੇ। ਸੋ ਸਿਹਤ ਕਰਕੇ ਸਰੀਰ 'ਚ ਆਈ ਖੜੋਤ ਵਰਿਆਮ ਤੇ ਵੀ ਅਸਰ ਪਾ ਰਹੀ ਹੈ। ਸਾਡੇ ਚੱਲਣ ਫਿਰਨ ਨਾਲ ਹੀ ਪਰਚਾ ਚਲਦਾ ਰਿਹਾ ਹੈ। ਅਸੀਂ ਪਿਛੇ ਜਿਹੇ ਇੰਗਲੈਂਡ ਵਿਚ ਹੋਈ ਪੰਜਾਬੀ ਕਾਂਗਰਸ ਤੇ ਸਰੀਰਕ ਮਜਬੂਰੀ ਵੱਸ ਨਹੀਂ ਜਾ ਸਕੇ। ਇੰਗਲੈਂਡ ਤਾਂ ਕਿਤੇ ਰਿਹਾ ਅਸੀਂ ਤਾਂ ਦਿੱਲੀ ਵੀ ਨਹੀਂ ਅਤੇ ਭੈਣੀ ਸਾਹਿਬ ਵੀ ਨਹੀਂ ਜਾ ਸਕੇ। ਇਸ ਖੜੋਤ ਨਾਲ ਹੀ ਵਰਿਆਮ ਦਾ ਚੱਕਾ ਜਾਮ ਹੋਇਆ ਪਿਆ ਹੈ। ਮਾਇਕ ਉਗਰਾਹੀ ਆਉਂਦੀ ਹੀ ਬੂੰਦਾਂ ਵਿਚ ਹੈ ਉਹ ਬੂੰਦਾਂ ਵੀ ਹਵਾ ਹੋਈਆਂ ਪਈਆਂ ਹਨ।

ਦੇਸ਼ ਵਿਚ ਤਾਂ ਗਾਹੇ ਬਗਾਹੇ ਮੇਲਿਆਂ ਤੇ ਸਟਾਲ ਲਾ ਕੇ ਜਾਂ ਅਗੇ ਪਿਛੇ ਵੀ ਕੁਝ ਨਾ ਕੁਝ ਆਉਣ ਦੀ ਸੰਭਾਵਨਾ ਹੈ ਪਰ ਵਿਦੇਸ਼ ਵਿਚ ਤਾਂ ਵਿਚਕਾਰ ਸਮੁੰਦਰਾਂ ਦਾ ਪਾੜਾ ਹੈ। ਵਿਦੇਸ਼ੀ ਮਿੱਤਰਾਂ ਦਾ ਬੜਾ ਆਸਰਾ ਹੈ। ਉਹਨਾਂ ਦਾ ਥੋੜ੍ਹਾ ਉੱਦਮ ਵੀ ਵਰਿਆਮ ਦੇ ਬਹੁਤ ਕਾਜ ਸਵਾਰਦਾ ਹੈ। ਸਾਡਾ ਬਹੁਤ ਭਾਰੀ ਖਰਚ (ਹਜ਼ਾਰਾਂ ਰੁਪਏ ਮਾਸਕ) ਹਵਾਈ ਡਾਕ ਦੀਆਂ ਟਿਕਟਾਂ ਤੇ ਹੀ ਹੁੰਦਾ ਹੈ। ਸੋ ਵਿਦੇਸ਼ ਵਸਦੇ ਸੁਹਿਰਦ ਭਰਾਵੋ ਤੁਸੀਂ ਦੱਸੋ ਕਿ ਕੱਚੇ ਭਾਂਡੇ ਵਿਚ 'ਨੀਰ' ਕਿੰਨਾ ਕੁ ਚਿਰ ਟਿਕੇਗਾ। ਜੇ ਅਸੀਂ ਨਹੀਂ ਤੁਹਾਡੇ ਕੋਲ ਪੁਜ ਸਕੇ ਤਾਂ ਤੁਸੀਂ ਆਪ ਹੀ ਉੱਦਮ ਕਰੋ। ਵਰਿਆਮ ਦੀ ਸਿਲਵਰ ਜੁਬਲੀ ਤੇ ਤੁਸਾਂ ਬੜਾ ਪਿਆਰ ਦਰਸਾਇਆ। ਰੰਗੀਨ ਅੰਕ ਤੇ ਸੰਪਾਦਕ ਦੇ ਚੱਲਣ ਫਿਰਨ ਲਈ ਸਤਿਗੁਰਾਂ ਵਲੋਂ ਕਾਰ ਦੀ ਬਖਸ਼ਿਸ਼ ਤੁਹਾਡੀਆਂ ਰੀਝਾਂ ਅਤੇ ਅਸੀਸਾਂ ਦਾ ਹੀ ਸਿੱਟਾ ਸਨ। ਅਸੀਂ ਕਾਰ ਨੂੰ ਬੇਕਾਰ ਖੜੀ ਵੀ ਨਹੀਂ ਕਰ ਸਕਦੇ ਅਤੇ ਮਾੜਾ ਮੋਟਾ ਚਲਾਉਣਾ ਵੀ ਸਾਡੀ ਮਜਬੂਰੀ ਹੈ, ਸਿਹਤ ਕਰਕੇ ਵੀ। ਕਾਰ ਐਸੀ ਮਸ਼ੀਨਰੀ ਤਾਂ ਹੈ ਨਹੀਂ ਕਿ ਇਕ ਵਾਰ ਹੀ ਇਹਦਾ ਢਿੱਡ ਭਰ ਲਿਆ ਤੇ ਫੇਰ ਸਾਰੀ ਉਮਰ ਲਈ ਚੱਲ ਸੋ ਚਲ। ਇਹ ਰੋਜ਼ ਪਟਰੋਲ ਮੰਗਦੀ ਹੈ ਅਤੇ ਪੈਟਰੋਲ ਰੋਜ਼ ਹੀ ਅਗੇ ਨਾਲੋਂ ਵੱਧ ਪੈਸੇ ਮੰਗਦਾ ਹੈ। ਹੁਣ ਜੇ ਵਰਿਆਮ ਤੇ ਖਰਚ ਹੋਣ ਵਾਲੀ ਮਾਇਆ ਪੈਟਰੋਲ ਤੇ ਖਰਚਣ ਦੀ ਮਜਬੂਰੀ ਹੋਵੇ ਤਾਂ ਵਰਿਆਮ ਦਾ ਕੀ ਬਣੇਗਾ? ਤੁਸੀਂ ਆਪ ਸੋਚ ਸਕਦੇ ਹੋ। ਤੁਸੀਂ ਖੁਦ ਸਾਹਿਬੇ ਕਮਾਲ ਵੀ ਹੋ, ਸਾਹਿਬੇ ਕਾਰ ਵੀ। ਗੱਲਾਂ ਚੋਂ ਗੱਲਾਂ ਜਿਹੜੀਆਂ ਬਹੁਤੀਆਂ ਕਰਨੀਆਂ ਵੀ ਘਾਤਕ ਨੇ ਤੇ ਨਾ ਕਰਨੀਆਂ ਵੀ ਮਾਰੂ ਉਹ ਇਹ ਹੀ ਹੈ ਕਿ ਇਹ ਵਿਦੇਸ਼ ਤੇ ਦੇਸ਼ ਦੇ ਵਰਿਆਮ ਪ੍ਰੇਮੀਓ ਇਹ ਮਾਇਆ ਜਾਮ ਤੋੜੋ ਤੇ ਆਪ ਹੀ ਤੋੜੋ। ਪ੍ਰਤਿਸ਼ਿਟਤ ਅਤੇ ਲਗਨ ਵਾਲੇ ਦੋਸਤ ਅੱਗੇ ਲਗ ਕੇ ਇਹ ਕੰਮ ਕਰਾਉਣ। ਕਈ ਦੋਸਤਾਂ ਨੇ ਤਾਂ ਵਾਹਵਾ ਲੰਮਾ ਸਮਾਂ ਨਾ ਕੁਝ ਭੇਜਿਆ ਹੈ ਨਾ ਜਵਾਬ ਹੀ ਦਿੱਤਾ ਹੈ। ਇਹ ਸਾਹਿਤ ਦਾ ਲੰਗਰ ਤਾਂ ਹੈ ਪਰ ਲੰਗਰ ਵੀ ਸੰਗਤਾਂ ਹੀ ਚਾਲੂ ਰੱਖਦੀਆਂ ਹਨ। ਅਸੀਂ ਤਾਂ ਇਹ ਹੀ ਆਖ ਕੇ ਸਮਾਪਤੀ ਕਰਦੇ ਹਾਂ ਭਾਈ ਜਾਗਦੇ ਰਹਿਣਾ।

ਸਾਨੂੰ ਤੁਹਾਡੇ ਹੁੰਗਾਰੇ ਦੀ ਉਡੀਕ ਹੈ।

*—ਜਗਦੀਸ਼ ਸਿੰਘ*

# ਰੱਬ ਦੇ ਨੇੜੇ ਨੇੜੇ

—ਅਮਰ ਭਾਰਤੀ

ਪਿਆਰੇ ਜਗਦੀਸ਼ ਸਿੰਘ ਜੀ!

ਜੇ ਤੁਸੀਂ ਪਿਛਲੇ ਸਾਲ ਆਖਦੇ, ਜਾਂ ਉਸ ਤੋਂ ਪਿਛਲੇ ਪਿਛਲੇਰੇ ਸਾਲ ਆਖਦੇ ਤਾਂ ਇਹ ਪੱਤਰ ਮੈਂ ਰੱਬ ਦੇ ਇਕ ਪਹਾੜੀ ਘਰੋਂ ਲਿਖਦਾ। ਪਰ ਤੁਸਾਂ ਇਸ ਵਾਰ ਪਹਾੜੋਂ ਲਿਖਣ ਲਈ ਆਖਿਆ ਹੈ, ਇਸ ਕਰਕੇ ਰੱਬ ਦੇ ਉਸ ਘਰੋਂ, ਅਰਥਾਤ ਮਨਾਲੀ ਤੋਂ ਨਾ ਲਿਖ ਕੇ 'ਬਦਾਹ' ਜ਼ਿਲ੍ਹਾ ਕੁੱਲੂ ਦੀ ਇਕ ਛੋਟੀ ਜਿਹੀ ਦੋ ਕੁ ਮੀਲ ਦੀ ਵਾਦੀ ਵਿਚੋਂ ਲਿਖ ਰਿਹਾ ਹਾਂ।

ਰੱਬ ਬਾਰੇ ਜਿਵੇਂ ਆਮ ਧਾਰਨਾ ਏ, ਜਦੋਂ ਕਦੇ ਰੱਬ ਬਾਰੇ ਕੋਈ ਗੱਲ ਹੁੰਦੀ ਹੈ ਤਾਂ ਹੱਥ ਦੀ ਉਂਗਲ ਦਾ ਇਸ਼ਾਰਾ ਉੱਪਰ ਆਕਾਸ਼ ਵੱਲ ਹੋ ਜਾਂਦਾ ਹੈ, ਮਤਲਬ ਹੁੰਦਾ ਹੈ ਕਿ ਰੱਬ ਉੱਪਰ ਹੈ ਤੇ ਅਸੀਂ ਹੇਠਾਂ ਧਰਤੀ ਉੱਤੇ ਹਾਂ। ਅਤੇ ਕਈ ਵਾਰੀ ਮੇਰੇ ਜਿਹੇ ਕਲਪਨਾਸ਼ੀਲ ਬੰਦੇ ਰੱਬ ਨੂੰ ਛੂਹਣ ਲਈ ਪਹਾੜਾਂ ਵੱਲ ਤੁਰ ਪੈਂਦੇ ਨੇ, ਇਹ ਸੋਚ ਕੇ ਕਿ ਕੁੱਲੂ ਮਨਾਲੀ ਦੇ ਪਹਾੜ ਦਿੱਲੀ ਦੀ ਧਰਤੀ ਨਾਲੋਂ ਤਾਂ ਕੁਝ ਉੱਚੇ ਹੀ ਹਨ ਨਾ। ਇਸ ਲਈ ਜ਼ਰੂਰ ਰੱਬ ਦੇ ਕੁਝ ਨਾ ਕੁਝ ਨੇੜੇ ਤਾਂ ਹੋਣਗੇ ਹੀ।

ਉਂਝ ਪ੍ਰੋਫੈਸਰ ਮੋਹਨ ਸਿੰਘ ਦੇ ਆਖਣ ਵਾਂਗ ਰੱਬ ਵੀ ਇਕ ਗੁੰਝਲਦਾਰ ਬੁਝਾਰਤ ਹੀ ਹੈ। ਪਰ ਜਿਵੇਂ ਇਸ ਰੱਬ ਦੀ ਸਮਝ ਸਾਨੂੰ ਆਉਂਦੀ ਹੈ। ਉਹ ਇੰਜ ਹੈ ਕਿ ਇਕ ਰੱਬ ਤਾਂ ਉਹ ਹੈ ਜਿਹੜਾ ਸਾਡੇ ਕਲਾਵੇ ਵਿਚ ਨਹੀਂ ਮਿਓਂਦਾ, ਅਮਿਣਵਾਂ-ਅਤੋਲਵਾਂ ਅਨੰਤ ਹੈ, ਤੇ ਲੱਖ ਆਗਾਸਾਂ ਆਗਾਸ ਦੇ ਰੂਪ ਵਿਚ ਆਪਣੇ ਲੱਖਾਂ ਕਰੋੜਾਂ ਸੰਸਕਰਨ ਰਚ ਲੈਂਦਾ ਹੈ। ਉਹ ਲੱਖਾਂ ਕਰੋੜ ਸੰਸਕਰਨ ਵੀ ਸਾਡੇ ਕਲਾਵੇ ਦੇ ਮੇਚ ਤੋਂ ਵੱਡੇ ਹੀ ਰਹਿੰਦੇ ਨੇ। ਫਿਰ ਉਹ ਅਨੰਤ ਰੱਬ ਆਪਣੇ ਕੁਝ ਹੋਰ ਛੋਟੇ ਛੋਟੇ ਸਰੂਪਾਂ ਦੀ ਰਚਨਾ ਕਰ ਦੇਂਦਾ ਹੈ। ਜਿਹੜੇ ਸਾਡੇ ਕਲਾਵੇ ਵਿਚ ਆ ਸਕਦੇ ਨੇ। ਉਹਨਾਂ ਦਾ ਇਕ ਇਕ ਦੇਹਧਾਰੀ ਵਜੂਦ ਹੁੰਦਾ ਹੈ। ਜੋ ਸੰਸਾਰ ਦੀਆਂ ਅਨੇਕਾਂ ਧਾਰਮਿਕ ਸੰਪ੍ਰਦਾਵਾਂ ਦੀ ਰਹਿਨੁਮਾਈ ਕਰਦੇ ਹੋਏ ਆਪਣੇ ਆਪਣੇ ਭਗਤਾਂ ਦੇ ਕਲਾਵੇ ਦੀ ਪਹੁੰਚ ਵਿਚ ਰਹਿੰਦੇ ਨੇ। ਇਹਨਾਂ ਭਗਤਾਂ ਦੀ ਭਾਵਨਾ ਵਿਚ ਇਹੋ ਵਜੂਦ ਹੀ ਅਸੀਮ ਅਨੰਤ ਰੱਬ ਦਾ ਦਿਸਦਾ ਮੁਸਕਰਾਂਦਾ ਸਰੂਪ ਹੁੰਦਾ ਹੈ। ਇਹਨਾਂ ਦਾ ਇਕ ਇਕ ਘਰ ਤਾਂ ਭਗਤਾਂ ਦੇ ਹਿਰਦਿਆਂ ਵਿਚ ਹੁੰਦਾ ਹੈ ਤੇ ਕਈ ਸਾਰੇ ਘਰ ਉਹਨਾਂ ਥਾਵਾਂ ਤੇ ਬਣੇ ਰਹਿੰਦੇ ਨੇ। ਜਿਹੜੀਆਂ ਥਾਵਾਂ ਉੱਤੇ ਭਗਤ ਜਨਾਂ ਦਾ ਨਿਵਾਸ ਹੁੰਦਾ ਹੈ।

ਸੰਸਾਰ ਦੀਆਂ ਅਨੇਕਾਂ ਧਰਮ ਸੰਪ੍ਰਦਾਵਾਂ ਵਿਚੋਂ ਇਕ ਨਾਮਧਾਰੀ ਸੰਪਰਦਾ ਦੇ ਭਗਤਾਂ ਦੇ ਕਈ ਸਾਰੇ ਘਰ ਹਿਮਾਚਲ ਦੇ ਇਸ ਇਲਾਕੇ ਵਿਚ ਵੀ ਹੈਨ, ਜਿਥੇ ਬੈਠ ਕੇ ਭਗਤ ਜਨ ਆਪਣੇ ਰਾਹਬਰ ਰੱਬ-ਸਤਿਗੁਰੂ ਜਗਜੀਤ ਸਿੰਘ ਜੀ ਦੀ ਅਰਾਧਨਾ ਤੇ ਉਡੀਕ ਕਰਦੇ ਨੇ। ਤੇ ਜਦੋਂ ਕਦੇ ਇਸ ਰੱਬ ਦੇ ਮਨ ਰਹਿਮਤ ਆਵੇ, ਉਹ ਏਧਰ ਆਉਂਦੇ ਤੇ ਉਹਨਾਂ ਘਰਾਂ ਵਿਚ ਚਰਨ ਪਾ ਕੇ ਸਿੱਖ ਸੇਵਕਾਂ ਦੇ ਹਿਰਦਿਆਂ ਨੂੰ ਬਾਗ ਬਾਗ ਕਰ ਜਾਂਦੇ ਨੇ।

ਬਹੁਤਿਆਂ ਨਾਲ ਤਾਂ ਨਹੀਂ, ਪਰ ਇਸ ਇਲਾਕੇ ਦੇ ਇਕ ਦੋ ਘਰਾਂ ਨਾਲ ਮੇਰਾ ਵਾਹ ਵੀ ਹਰ ਸਾਲ ਪੈਂਦਾ ਹੈ। ਇਕ ਘਰ ਹੈ 'ਭੂੰਤਰ' ਜ਼ਿਲ੍ਹਾ ਕੁੱਲੂ ਵਿੱਚ। ਸੰਤ ਜਗਦੀਸ਼ ਸਿੰਘ ਮਲਹੋਤਰਾ ਤੇ ਉਨ੍ਹਾਂ ਦੀ ਸੁਪਤਨੀ ਬੀਬੀ ਮਨਜੀਤ ਕੌਰ ਦਾ। ਉਹ ਹਰ ਸਾਲ ਟੈਲੀਫੋਨ ਕਰਕੇ ਭੂੰਤਰ ਆਉਣ ਦੀ ਦਾਅਵਤ ਦਿੰਦੇ ਨੇ ਤੇ ਮੈਂ ਵੀ ਉਨ੍ਹਾਂ ਦੇ ਪ੍ਰੇਮ ਦਾ ਖਿੱਚਿਆ ਹਰ ਸਾਲ ਉਨ੍ਹਾਂ ਦੇ ਨਿਵਾਸ ਸਥਾਨ ਤੇ ਆਣ ਕੇ ਕੁਝ ਦਿਨ ਉਨ੍ਹਾਂ ਦੀ ਸਤਿਗੁਰੂ ਰੱਬ ਦੇ ਪ੍ਰਤੀ ਪ੍ਰੇਮਾ ਭਗਤੀ ਦਾ ਦਰਸ਼ਨ ਪਰਸਨ ਕਰ ਜਾਂਦਾ ਹਾਂ। ਇਸ ਇਲਾਕੇ ਵਿਚ ਮੇਰਾ ਇਹ ਪਹਿਲਾ ਪੜਾਉ ਰਹਿੰਦਾ ਹੈ।

ਬਾਗ ਪਰਿਵਾਰ ਨਾਲ ਭਰਪੂਰ ਮਲਹੋਤਰਾ ਦੰਪਤੀ ਹੈ ਤਾਂ ਅ ਧੁਨਿਕ ਜੁਗ ਵਿਚ ਹੀ ਪਰ ਇਨ੍ਹਾਂ ਦਾ ਬਹੁਤ ਸਾਰਾ ਵਰਤਾਰਾ ਪੁਰਾਤਨ ਨਾਮਧਾਰੀ ਪਰਿਵਾਰਾਂ ਵਾਲਾ ਹੀ ਹੈ। ਜਲ ਪਾਣੀ ਦੀ ਪੂਰੀ ਰਹਿਤ ਬਹਿਤ, ਤੜਕੇ ਤਿੰਨ ਵਜੇ ਉੱਠ ਕੇ ਇਸ਼ਨਾਨ ਤੇ ਨਾਮ ਸਿਮਰਨ, ਹਰ ਘੜੀ ਕਿਸੇ ਗੁਰੂ ਪਿਆਰੇ ਸਾਧ-ਸੰਤ ਦੀ ਉਡੀਕ ਤੇ ਫਿਰ ਭਰਪੂਰ ਸੇਵਾ। ਏਥੋਂ ਕੁੱਲੂ-ਮਨਾਲੀ ਵੱਲ ਨੂੰ ਲੰਘਦਾ ਕੋਈ ਵੀ ਸਾਧ-ਸੰਤ ਇਸ ਦੰਪਤੀ ਦੀ ਸੇਵਾ ਤੋਂ ਬਚ ਕੇ ਮੁਸ਼ਕਿਲ ਨਾਲ ਹੀ ਨਿਕਲ ਸਕਦਾ ਹੈ। ਜਿੰਨੇ ਕੁ ਨਾਮਧਾਰੀ ਪਰਿਵਾਰਾਂ ਨਾਲ ਅੱਜ ਤਕ ਮੇਰਾ ਵਾਹ ਪਿਆ ਹੈ। ਉਨ੍ਹਾਂ ਵਿਚੋਂ ਇਹ ਪਰਿਵਾਰ ਨਿਆਰਾ, ਨਿਵੇਕਲਾ ਸਤਿਗੁਰੂ ਤੇ ਉਨ੍ਹਾਂ ਦੇ ਸਿੱਖ ਸੇਵਕਾਂ ਪ੍ਰਤੀ ਸਮਰਪਿਤ ਭਗਤੀ ਭਾਵ ਵਿਚ ਮੈਨੂੰ ਆਪਣੇ ਜਿਹਾ ਆਪ ਹੀ ਲਗਦਾ ਹੈ ਹੋਰ ਕਿਸੇ ਵਰਗਾ ਨਹੀਂ।

ਇਸ ਇਲਾਕੇ ਵਿਚ ਹੀ ਰਹਿੰਦਿਆਂ ਇਕ ਹੋਰ ਨਾਮਧਾਰੀ ਪਰਿਵਾਰ ਦੀ ਵਿਲੱਖਣਤਾ ਦੀ ਚਰਚਾ ਸੁਣ ਕੇ ਮੈਥੋਂ ਰਿਹਾ ਨਾ ਗਿਆ ਤੇ ਇਕ ਦਿਨ ਮਨਾਲੀ ਦੇ ਨੇੜੇ ਡੋਭੀ ਵਿਚ ਉਸ ਪਰਿਵਾਰ ਦੇ ਦਰਸ਼ਨ ਜਾ ਕੀਤੇ। ਉਸ ਪਰਿਵਾਰ ਵਿਚੋਂ ਪਿਤਾ ਤਾਂ ਡੇਟੀ ਸਾਹਿਬ ਹੀ ਰਹਿੰਦਾ ਹੈ। ਮਾਤਾ ਹੈ ਤੇ ਦੋ ਸਪੁੱਤਰ। ਵੱਡਾ ਸਪੁੱਤਰ ਗੁਰਮੁਖ ਸਿੰਘ ਹੈ ਤੇ ਉਸ ਨੇ ਸ਼ਾਇਦ ਇਸੇ ਸਾਲ ਆਈ.ਏ.ਐਸ. ਦਾ ਇਮਤਿਹਾਨ ਦਿੱਤਾ ਹੈ। ਛੋਟਾ ਵੀ ਪੜ੍ਹਦਾ ਹੈ।

ਪਤਾ ਲੱਗਾ ਸੀ ਕਿ ਇਸ ਪਰਿਵਾਰ ਦੇ ਤਿੰਨੇ ਜੀਅ ਅੱਧੀ ਰਾਤੀਂ ਉਠ ਕੇ ਨਾਮ ਸਿਮਰਨ ਵਿਚ ਜੁਟ ਜਾਂਦੇ ਨੇ। ਦਿਨੇਂ ਵੀ ਬਾਹਰੀ ਸੰਸਾਰ ਨਾਲੋਂ ਦੁਰੇਡ ਰੱਖਦੇ ਨੇ। ਬਹੁਤਾ ਸਮਾਂ ਮੌਨ ਸਾਧਨਾ ਕਰਦੇ ਨੇ। ਵੀਰਵਾਰ ਤਾਂ ਪੂਰਾ ਦਿਨ ਸਾਰੇ ਮੌਨ ਰਹਿ ਕੇ ਭਜਨ ਕਰਦੇ ਨੇ। ਅੱਜ ਦੇ ਯੁਗ ਵਿਚ ਕਿਸੇ ਪਰਿਵਾਰ ਬਾਰੇ ਇਹੋ ਜਿਹੀ ਸੋਅ ਮਿਲਣੀ ਆਪਣੇ ਆਪ ਵਿਚ ਅਨੋਖੀ ਖ਼ਬਰ ਵਾਂਗ ਲੱਗਦੀ ਹੈ। ਜਾ ਕੇ ਵੇਖਿਆ ਤਾਂ ਸਭ ਸੱਚ ਲੱਗਾ। ਗੁਰਮੁਖ ਸਿੰਘ ਨੂੰ ਵੇਖਕੇ ਇਕ ਵੱਖਰੀ ਤਰ੍ਹਾਂ ਦਾ ਅਨੰਦ ਮਹਿਸੂਸ ਹੋਇਆ। ਉਸ ਦੇ ਮੁਖ ਵਿਚ ਕੇਵਲ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਨ ਅਤੇ ਸਜਲ ਹਿਰਨਾਖੇ ਨੇਤਰਾਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਜਾਗਦੀ ਜੋਤ ਜਿਹੀ ਮੂਰਤ। ਸਾਰੇ ਪਰਿਵਾਰ ਵਿਚ ਇਕ ਮਸਤੀ ਤੇ ਸਮਰਪਨ ਦਾ ਭਾਵ ਵੇਖ ਕੇ ਲੱਗਾ ਜਿਵੇਂ ਇਹ ਇਸ ਸੰਸਾਰ ਵਿਚ ਰਹਿੰਦੇ ਹੋਏ ਵੀ ਉਸ ਤੋਂ ਕਿਸੇ ਪਿਛਲੇ ਯੁੱਗ ਦੇ ਤਪੱਸਵੀ ਨੇ।

ਇਕ ਘਰ ਹੈ ਮਨਾਲੀ ਦੇ ਅਲੇਊ ਇਲਾਕੇ ਵਿਚ। ਸੰਸਾਰ ਭਰ ਦੇ ਨਾਮਧਾਰੀ ਸਮਾਜ ਵਿਚ ਉਹ ਘਰ ਮਨਾਲੀ ਦੀ 'ਨਾਮਧਾਰੀ ਕੋਠੀ' ਦੇ ਨਾਮ ਨਾਲ ਜਾਣਿਆ ਜਾਂਦਾ ਹੈ।

ਤੀਹ ਪੈਂਤੀ ਸਾਲ ਪਹਿਲਾਂ ਸੇਠ ਤਰਲੋਕ ਸਿੰਘ ਚਾਵਲਾ (ਥਾਈਲੈਂਡ ਵਾਲੇ) ਜੀ ਨੇ ਦਰਿਆ ਬਿਆਸ ਦੇ ਕੰਢੇ ਸੇਬਾਂ ਦੇ ਬਗੀਚੇ ਵਾਲੀ ਇਹ ਜ਼ਮੀਨ ਖਰੀਦੀ ਸੀ ਤੇ ਉਸ ਵਿਚ ਬੜੀ ਰੀਝ ਨਾਲ ਇਕ ਇਹੋ ਜਿਹਾ ਘਰ ਬਣਵਾਇਆ ਸੀ ਜਿਸ ਵਿਚ ਮਨਾਲੀ ਦੀ ਯਾਤਰਾ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਵਿਸ਼ਰਾਮ ਕਰ ਸਕਣ। ਫਿਰ ਉਸ ਘਰ ਦੇ ਨਾਲ ਹੀ ਸਾਧ ਸੰਗਤ ਲਈ ਕੁਝ ਕਮਰੇ ਬਣਵਾਏ, ਉਨ੍ਹਾਂ ਕਮਰਿਆਂ ਦੇ ਉੱਪਰ ਹੋਰ ਕਮਰੇ ਤੇ ਉਨ੍ਹਾਂ ਕਮਰਿਆਂ ਦੇ ਉੱਪਰ ਚਾਰ ਚੁਫੇਰਿਓਂ ਸ਼ੀਸ਼ਿਆਂ ਨਾਲ ਜੜਿਆ ਇਕ ਹਾਲ। ਉਹ ਹਾਲ ਵਿਚੋਂ ਕਿਸੇ ਵੀ ਪਾਸਿਓਂ ਦੂਰ ਦੂਰ ਤੱਕ ਫੈਲੀਆਂ ਬਰਫਾਂ ਲੱਦੀਆਂ ਪਹਾੜਾਂ ਦੀਆਂ ਸ਼੍ਰੇਣੀਆਂ ਦਿਸਦੀਆਂ ਹਨ ਤੇ ਨਾਲ ਹੀ ਬਿਆਸ ਨਦੀ ਆਪਣੇ ਸੰਪੂਰਨ ਵੇਗ ਨਾਲ ਸ਼ਬਦ ਬ੍ਰਹਮ ਦਾ ਗੁੰਜਾਰ ਕਰਦੀ ਦਿਸਦੀ ਤੇ ਸੁਣੀਂਦੀ ਹੈ।

ਇਕ ਲੰਮੇ ਸਮੇਂ ਤੱਕ ਸਤਿਗੁਰਾਂ ਦੇ ਚਰਨਾਂ ਦੀ ਛੁਹ ਉਸ ਕੋਠੀ ਨੂੰ ਹਾਸਿਲ ਰਹਿਣ ਕਰਕੇ ਮੈਂ ਉਸ ਨੂੰ ਰੱਬ ਦਾ ਘਰ ਹੀ ਕਹਿੰਦਾ। ਦੇਸ ਪ੍ਰਦੇਸ ਤੋਂ ਮਨਾਲੀ ਆਉਣ ਵਾਲੀ ਨਾਮਧਾਰੀ ਸਾਧ ਸੰਗਤ ਦਾ ਇਹ ਘਰ ਆਪਣੇ ਘਰ ਵਰਗਾ ਹੀ ਰਿਹਾ ਹੈ। ਰੱਬ ਦੇ ਇਸ ਘਰ ਵਿਚ ਕਈ ਕਈ ਦਿਨ ਰਹਿਣ ਦਾ ਸੁਭਾਗ ਮੈਨੂੰ ਵੀ ਕਈ ਸਾਲਾਂ ਤੋਂ ਮਿਲਦਾ ਰਿਹਾ ਹੈ। ਮੈਂ ਅਕਸਰ ਉਸ ਉਪਰਲੇ ਸ਼ੀਸ਼ਿਆਂ ਦੇ ਹਾਲ ਵਿਚ ਬੈਠ ਕੇ ਉਸ ਕੀਰਤਨ ਦਾ ਕਾਲਪਨਿਕ ਅਨੰਦ ਵੀ ਮਾਣ ਲੈਂਦਾ ਰਿਹਾ ਹਾਂ, ਜਿਹੜਾ ਕੀਰਤਨ ਸਤਿਗੁਰਾਂ ਦੀ ਹਜ਼ੂਰੀ ਵਿਚ ਉਥੇ ਹੁੰਦਾ ਰਿਹਾ ਹੈ। ਪਿਛਲੇ ਦੋ ਸਾਲ ਤਾਂ ਮੈਂ ਲਗਭਗ ਮਹੀਨਾ ਮਹੀਨਾ ਭਰ ਉਸ ਘਰ ਵਿਚ ਰਿਹਾ ਹਾਂ। ਅੱਧਾ ਦਿਨ ਤਾਂ ਉਸ ਘਰ ਦੇ ਬਗ਼ੀਚੇ ਵਿਚ ਬਹਿ ਕੇ ਧੁੱਪ ਸੇਕਦਾ ਅਤੇ ਅੱਧਾ ਦਿਨ ਉਥੋਂ ਦੋ ਢਾਈ ਕਿਲੋਮੀਟਰ ਦੀ ਦੂਰੀ ਤੇ ਉਸ ਟਾਪੂ ਜਿਹੇ ਤੇ ਗੁਜ਼ਾਰਦਾ ਜਿਥੇ ਤੀਹ ਕੁ ਸਾਲ ਪਹਿਲਾਂ ਇਕ ਦਿਨ ਸਤਿਗੁਰੂ ਜਗਜੀਤ ਸਿੰਘ ਜੀ ਮੈਨੂੰ ਲੈ ਗਏ ਸਨ। ਉਦੋਂ ਮੈਂ ਪੱਕੇ ਤੌਰ ਤੇ ਭੁੰਤਰ ਹੀ ਨਿਵਾਸ ਰੱਖਦਾ ਸਾਂ। ਸਤਿਗੁਰੂ ਜੀ ਇਕ ਦਿਨ ਆਏ ਤੇ ਮਨਾਲੀ ਦੀ ਉਸ ਕੋਠੀ ਵਿਚ ਲੈ ਗਏ। ਫਿਰ ਹੁਕਮ ਹੋਇਆ—ਚਲੋ ਤੁਹਾਨੂੰ ਇਕ ਖਾਸ ਜਗ੍ਹਾ ਵਿਖਾਵਾਂ। ਜਾ ਕੇ ਵੇਖਿਆ ਪਹਾੜ ਦੀ ਇਕ ਬਾਹੀ ਤੋਂ ਇਕ ਵਿਸ਼ਾਲ ਨਾਲਾ (ਅੱਧਿ ਕੁ ਦਰਿਆ ਵਰਗਾ) ਗੜਗੜਾਉਂਦਾ ਧਾਈਆਂ ਕਰਦਾ ਉਤਰਦਾ ਆ ਰਿਹਾ ਹੈ ਅਤੇ ਦੂਜੀ ਬਾਹੀ ਤੋਂ ਅਨੇਕਾਂ ਝਰਨਿਆਂ ਵਿਚੋਂ ਪੱਸਰਦੇ ਨਾਦ ਗੁੰਜਾਉਂਦੇ ਜਲ ਸਰੋਤ ਵਹਿੰਦੇ ਆ ਰਹੇ ਨੇ। ਦੋਹਾਂ ਪਾਸਿਆਂ ਤੋਂ ਵਹਿੰਦੇ ਆਉਂਦੇ ਜਲ ਸਰੋਤਾਂ ਦੇ ਵਿਚਕਾਰ ਘਿਰਿਆ ਇਕ ਧਰਤ ਟੁਕੜਾ ਇਕ ਵਿਸ਼ਾਲ ਟਾਪੂ ਹੈ। ਸਤਿਗੁਰਾਂ ਨੇ ਫੁਰਮਾਇਆ ਸੀ ਔਹ ਟਾਪੂ ਵਾਲੀ ਜ਼ਮੀਨ ਲੈਣ ਦਾ ਇਰਾਦਾ ਹੈ। ਸੁਣ ਕੇ ਮਨ ਵਿਚੋਂ ਤੁਰੰਤ ਕਈ ਸਾਰੇ ਸੁਪਨੇ ਜਾਗ ਉਠੇ ਸਨ ਤੇ ਅਰਜ਼ ਕੀਤੀ ਸੀ ਕਿ ਇਸ ਟਾਪੂ ਉੱਪਰ ਚੁਫੇਰੇ ਸ਼ੀਸ਼ਿਆਂ ਜੜਿਆ ਘਰ ਬਣੇ। ਉਹ ਟਾਪੂ ਖਰੀਦਿਆ ਨਹੀਂ ਗਿਆ ਪਰ ਸ਼ੀਸ਼ਿਆਂ ਵਾਲਾ ਹਾਲ ਕੋਠੀ ਵਿਚ ਬਣ ਗਿਆ ਸੀ। ਮੈਂ ਕਈ ਸਾਲਾਂ ਤੋਂ ਉਸ ਟਾਪੂ ਤੇ ਜਾਂਦਾ ਹਾਂ ਕਈ ਕਈ ਘੰਟੇ ਉਸ ਜਲ ਸਰੋਤ ਕੰਢੇ ਬਹਿ ਕੇ ਉਸ ਦੇ ਵਿਚੋਂ ਨਿਕਲਦੀ ਓਅੰਕਾਰ ਦੀ ਸ਼ਬਦ ਧੁਨੀ ਸੁਣਦਾ ਹਾਂ। ਦੋ ਸਾਲ ਪਹਿਲਾਂ ਐਚ. ਐਸ.

ਹੰਸਪਾਲ ਜੀ ਨੂੰ ਵੀ ਉਨ੍ਹਾਂ ਦੇ ਸਾਰੇ ਪਰਿਵਾਰ ਸਮੇਤ ਉਸ ਟਾਪੂ ਤੇ ਪਿਕਨਿਕ ਕਰਵਾ ਲਿਆਇਆ ਸਾਂ।

ਇਸ ਵਾਰ ਵੀ ਗਿਆ ਸਾਂ ਮਨਾਲੀ ਰੱਬ ਦੇ ਉਸ ਘਰ ਵਿਚ ਰਹਿਣ ਲਈ ਪਰ ਗੇਟ ਤੇ ਪਹਿਰਾ ਸੀ। ਪਤਾ ਲੱਗਾ ਜਿਨ੍ਹਾਂ ਨੇ ਇਹ ਘਰ ਬਣਵਾਇਆ ਸੀ ਉਨ੍ਹਾਂ ਨੂੰ ਵੀ ਅਤੇ ਜਿਨਾ ਲਈ ਬਣਵਾਇਆ ਗਿਆ ਸੀ, ਉਨ੍ਹਾਂ ਨੂੰ ਵੀ ਹੁਣ ਉਸ ਕੋਠੀ ਵਿਚ ਜਾਣ ਦੀ ਇਜਾਜ਼ਤ ਨਹੀਂ। "ਇਹ ਵੀ ਸਤਿਗੁਰੂ ਜੀ ਦੀ ਲੀਲ੍ਹਾ ਹੀ ਹੈ।" ਸੋਚ ਕੇ ਵਾਪਸ ਆ ਗਿਆ ਸਾਂ।

ਇਹ ਚਿੱਠੀ 'ਬਦਾਹਾ' ਤੋਂ ਲਿਖ ਰਿਹਾ ਹਾਂ। ਬਦਾਹਾ ਭੂੰਤਰ ਤੋਂ ਮਨਾਲੀ ਵੱਲ ਜਾਂਦਿਆਂ ਸੜਕ ਦੇ ਕੰਢੇ ਛੇ ਕਿਲੋਮੀਟਰ ਦੀ ਦੂਰੀ ਤੇ ਹੈ। ਮਨਾਲੀ ਏਥੋਂ ਤਰਤਾਲੀ ਕਿਲੋਮੀਟਰ ਹੈ ਤੇ ਕੁੱਲੂ ਤਿੰਨ ਕਿਲੋਮੀਟਰ। ਜਿਸ ਘਰ ਵਿਚ ਰਹਿ ਰਿਹਾ ਹਾਂ। ਇਸ ਦੀ ਛੱਤ ਸੜਕ ਦੇ ਬਰਾਬਰ ਹੈ। ਪਿਛਲੇ ਪਾਸੇ ਖੇਤ ਤੇ ਖੇਤਾਂ ਤੋਂ ਪਾਰ ਬਿਆਸ ਦਰਿਆ। ਇਹ ਦੋ ਕੁ ਕਿਲੋਮੀਟਰ ਦਾ ਇਲਾਕਾ ਅਜੇ ਆਬਾਦੀ ਦੇ ਵੱਡੇ ਦਬਾਅ ਤੋਂ ਬਚਿਆ ਹੋਇਆ ਹੈ। ਕਿਤੇ ਕਿਤੇ ਸੜਕ ਤੋਂ ਤੇ ਘਰਾਂ ਦੀਆਂ ਛੱਤਾਂ ਤੋਂ ਦਰਿਆ ਦੇ ਦਰਸ਼ਕ ਹੋ ਜਾਂਦੇ ਨੇ। ਮੈਂ ਪਿਛਲੇ ਨੌ ਸਾਲਾਂ ਤੋਂ ਇਸ ਘਰ ਨਾਲ ਜੁੜਿਆ ਹੋਇਆ ਹਾਂ। ਹਰ ਸਾਲ ਏਥੇ ਆਉਂਦਾ ਹਾਂ, ਇਸ ਘਰ ਵਿਚ ਰਹਿੰਦਾ ਹਾਂ। ਕਦੇ ਇਕ ਮਹੀਨਾ, ਕਦੇ ਦੋ ਤੇ ਕਦੇ ਤਿੰਨ ਮਹੀਨੇ। ਦੋ ਘਰਾਂ ਦੀ ਵਿਸ਼ਾਲ ਛੱਤ ਹੈ ਤੇ ਚਾਰ ਚੁਫੇਰੇ ਦੂਰ ਦੂਰ ਤੱਕ ਪਸਰੀਆਂ ਪਰਬਤ ਸ਼੍ਰੇਣੀਆਂ। ਵਗਦੇ ਦਰਿਆ ਦੇ ਦਰਸ਼ਨ ਪਰਸਨ ਤੇ ਅਨਵਰਤ ਗੂੰਜਦੇ ਜਲ ਪ੍ਰਵਾਹ ਦਾ ਨਾਦ ਹਰ ਘੜੀ ਸਰਵਨ ਹੁੰਦਾ ਹੈ। ਮੇਰੇ ਕਮਰੇ ਦੀਆਂ ਖਿੜਕੀਆਂ ਵੀ ਖੁੱਲ੍ਹੇ ਦਰਸ਼ਨ-ਸਰਵਨ ਕਰਵਾ ਦਿੰਦੀਆਂ ਨੇ। ਅੱਜ ਕਲ੍ਹ ਚੰਨ ਚਾਨਣੀ ਹੈ—ਛੱਤ ਤੇ ਬਹਿ ਕੇ ਚੰਦਰਮਾ ਦੇ ਦਰਸ਼ਨ ਕਰੀਦੇ ਨੇ। ਹਨੇਰੀਆਂ ਰਾਤਾਂ ਵਿਚ ਨੀਲਾ ਆਕਾਸ਼ ਤਾਰਿਆਂ ਜੜੇ ਚੰਦੋਏ ਵਾਂਗ ਲਗਦਾ ਹੈ।

ਨੌ ਸਾਲ ਪਹਿਲਾਂ ਇਕ ਦਿਨ ਤੇ ਰਾਤ ਵੀ, ਸ੍ਰੀ ਐਚ. ਐਸ. ਹੰਸਪਾਲ ਨੂੰ ਇਸ ਘਰ ਦੀ ਛੱਤ ਤੋਂ ਚੁਫੇਰੇ ਵਿਖਾ ਕੇ ਆਖਿਆ ਸੀ। ਔਹ ਵੇਖੋ ਮੇਰੇ ਜਿਊਂਦੇ ਜਾਗਦੇ ਦਾ ਸਵਰਗ।

ਘਰ ਦੇ ਮਾਲਿਕ ਪੰਡਿਤ ਹਨ—ਪੰਡਤਾਣੀ ਸ਼ਾਰਦਾ ਦੇਵੀ, ਦੇਵੀ ਵਾਂਗ ਹੀ ਉਦਾਰ ਤੇ ਮਿਹਰਬਾਨ ਹੈ।

ਤੀਹ ਪੈਂਤੀ ਸਾਲ ਪਹਿਲਾਂ ਇਕ ਦਿਨ ਮੰਡੀ ਤੋਂ ਕੁੱਲੂ ਨੂੰ ਆਉਂਦਿਆਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਕ ਪਹਾੜ ਤੋਂ ਉਤਰਦੀ ਵਿਸ਼ਾਲ ਆਬਸ਼ਾਰ ਵੱਲ ਤਕ ਕੇ ਫ਼ੁਰਮਾਇਆ ਸੀ—"ਬਲਿਹਾਰੀ ਕੁਦਰਤਿ ਵੱਸਿਆ, ਤੇਰਾ ਅੰਤ ਨ ਜਾਈ ਲਖਿਆ।" ਇਥੇ ਰਹਿੰਦਿਆਂ ਲਗਦਾ ਹੈ—ਇਸ ਅਨੰਤ ਕੁਦਰਤੀ ਪਸਾਰੇ ਵਿਚ ਰੱਬ ਦੇ ਨੇੜੇ ਨੇੜੇ ਹਾਂ, ਉਸ ਦੇ ਕਲਾਵੇ ਵਿਚ ਹਾਂ। ਬਿਆਸ ਦੇ ਕੰਢੇ ਵਸੇ ਇਸ ਘਰ ਦੇ ਬੂਹੇ ਵਿਚੋਂ ਰਾਤ ਨੂੰ ਕਿਸੇ ਵੇਲੇ ਬਾਹਰ ਨਿਕਲਾਂ ਤਾਂ ਬਿਆਸ ਨਦੀ ਦੇ ਜਲ ਦੇ ਵਹਿੰਦੇ ਜਲ ਦਾ ਸ਼ਬਦ ਸਾਰੀ ਵਾਦੀ ਵਿਚ ਗੂੰਜਦਾ ਹੋਇਆ ਦੱਸਦਾ ਲੱਗਦਾ ਹੈ ਕਿ ਇਥੇ ਨਾਮ ਸਿਮਰਨ ਅਤੇ ਨਾਮ ਸਰਵਨ ਨਾਦ ਰੂਪ ਵਿਚ ਇਕੱਠੇ ਹੋ ਕੇ ਇਕਤਾਰ ਸੁਰ ਵਿਚ ਓਅੰ ਦੀ ਧੁਨੀ ਉਚਾਰਦੇ ਹੋਏ ਆਖ ਰਹੇ ਨੇ। "ਹਾਂ" ਮੈਂ "ਹਾਂ" ਹਾਂ ਅਰਥਾਤ ਓਅੰਕਾਰ।

ਤੁਹਾਨੂੰ ਇਕ ਭੇਦ ਵਾਲੀ ਗੱਲ ਦੱਸਾਂ! ਉਂਝ ਮੈਥੋਂ ਵੀ ਇਹ ਭੇਦ ਹੁਣ ਤੱਕ ਲੁਕਿਆ ਰਿਹਾ ਹੈ। ਹੁਣੇ ਜਿਹੇ ਇਕ ਦਿਨ ਧਿਆਨ ਬੀਤੇ ਵੱਲ ਚਲਿਆ ਗਿਆ ਪਤਾ ਲੱਗਾ ਮੈਂ ਪਿਛਲੇ ਤਰਵੰਜਾ ਸਾਲਾਂ ਤੋਂ ਲਗਾਤਾਰ ਲਗਭਗ ਹਰ ਸਾਲ ਕੁਝ ਸਮੇਂ ਲਈ ਪਹਾੜਾਂ ਤੇ ਪਹੁੰਚਦਾ ਹਾਂ। ਜਿਵੇਂ ਕੋਈ ਮੈਨੂੰ ਖਿੱਚ ਕੇ ਲੈ ਆਉਂਦਾ ਹੈ। ਪਹਿਲਾਂ ਸ਼ਿਮਲੇ ਤੇ ਉਸਦੇ ਅੰਦਰਲੇ ਇਲਾਕਿਆਂ ਵਿਚ ਜਾਂਦਾ-ਹੁੰਦਾ ਸਾਂ। ਫਿਰ ਕਦੇ ਨੈਨੀਤਾਲ, ਕਦੇ ਮਸੂਰੀ, ਕਦੇ ਨੌਕਚੀਆ ਤਾਲ, ਕਦੇ ਗੰਗੋਤਰੀ ਕਦੇ ਕੁੱਲੂ ਕਦੇ ਮਨਾਲੀ ਕਦੇ ਰੋਹਤਾਂਗ ਤੋਂ ਪਾਰ ਕਦੇ ਕਸ਼ਮੀਰ ਦੇ ਸ੍ਰੀ ਨਗਰ, ਅਮਰ ਨਾਥ, ਲੇਹ ਲਦਾਖ ਇਹ ਅਣਚਿਤਵੀ ਅਣ ਸੋਚੀ ਨਿਰ ਉਦੇਸ਼ ਯਾਤਰਾ ਅੱਧੀ ਸਦੀ ਤੋਂ ਅਨਵਰਤ ਚੱਲਦੀ ਆ ਰਹੀ ਹੈ। ਪਤਾ ਨਹੀਂ ਕਿਉਂ ?

ਸ਼ਾਇਦ ਰੱਬ ਹੀ ਖਿੱਚ ਕੇ ਆਪਣੇ ਨੇੜੇ ਨੇੜੇ ਲੈ ਆਉਂਦਾ ਹੈ।

—ਬਦਾਹਾ

੨੮. ੬. ੨੦੦੨

# ਕੁੜੀ ਅਤੇ ਸੜਕ

—ਬੂਟਾ ਸਿੰਘ

ਚਾਹ ਪੀਂਦੀ ਦਾਦੀ ਦੀ ਨਿਗ੍ਹਾ ਅੰਦਰ ਵੜਦੀ ਵੀਨਾ ਉਤੇ ਪੈ ਗਈ,ਤੇ ਉਸ ਦੇ ਮੂਹੋਂ ਅਚੇਤ ਹੀ ਨਿਕਲ ਗਿਆ ਵੀਨਾ.....ਉਏ......ਵੀਨੇ.....

ਵੀਨਾ ਨੇ ਮੁਸਕਰਾਕੇ ਦਾਦੀ ਦੇ ਮੂੰਹ ਵਲ ਤਕਿਆ, ਤੇ ਉਤਰ ਦੀ ਉਡੀਕ ਵਿਚ ਉਹ ਕੁਝ ਛਿਨ ਦਾਦੀ ਸਾਹਮਣੇ ਖਲੋ ਗਈ।

ਅੰਦਰ ਲੰਘਦਿਆਂ ਵੀਨਾ ਦੇ ਮੂੰਹ ਉਤੇ ਸਿਆਲੇ ਦੀ ਕੋਸੀ ਕੋਸੀ ਧੁਪ ਪੈ ਰਹੀ ਸੀ, ਜਿਸ ਨਾਲ ਉਸ ਦੀਆਂ ਮੋਟੀਆਂ ਅੱਖਾਂ ਤੇ ਗੋਰਾ ਰੰਗ ਲਿਸ਼ ਲਿਸ਼ ਕਰਦਾ ਤੇ ਜਾਪਦਾ ਜਿਵੇਂ ਵੀਨਾ ਉਸ਼ਾ ਦੀ ਦੇਵੀ ਹੈ ਤੇ ਕਚੇ ਦੁਧ ਦੇ ਸਰੋਵਰ ਵਿੱਚੋਂ ਅਸ਼ਨਾਨ ਕਰਕੇ ਆਈ ਹੋਵੇ।

ਦਾਦੀ ਮਾਂ ਨੇ ਕਿੰਨੀ ਵਾਰੀ ਵੀਨਾ ਦੇ ਮੂੰਹ ਵਲ ਇਕ ਅਜੀਬ ਜਿਹੀ ਤਕਣੀ ਨਾਲ ਵੇਖਿਆ ਤੇ ਫਿਰ ਅੱਖਾਂ ਮੁੰਦ ਲਈਆਂ। ਉਸ ਦੇ ਮੂੰਹ ਤੋਂ ਏਨਾਂ ਹੀ ਨਿਕਲਿਆ ਕੁੜੀਆਂ ਅਤੇ ਸੜਕਾਂ ਅਕਸਰ ਲਤਾੜੀਆਂ ਹੀ ਜਾਂਦੀਆਂ ਨੇ। ਨਾ ਇਨ੍ਹਾਂ ਦੇ ਸੁਹਪਣ ਦੀ ਕੱਦਰ, ਨਾ ਇਨ੍ਹਾਂ ਦੇ ਸੋਹਜ ਦਾ ਖਿਆਲ।

ਦਾਦੀ ਮਾਂ ਨੇ ਚਾਹ ਪਿਆਲਾ ਮੇਜ਼ ਉਤੇ ਰਖ ਹੌਕਾ ਭਰਦਿਆਂ ਕਿਹਾ 'ਹਛਾ ਧੀ ਰਾਣੀ ਜੋ ਤੇਰੇ ਭਾਗ। ਧੀਆਂ ਕਰਮ ਨਾਲ ਲੈ ਕੇ ਆਉਂਦੀਆਂ ਨੇ, ਮਾਂ ਪਿਓ ਦੇ ਕੀ ਵਸ ਹੈ।'

ਵੀਨਾ ਕਿਡੀ ਜਵਾਨ ਨਿਕਲੀ ਸੀ। ਸੋਲ੍ਹਾਂ ਵਰ੍ਹਿਆਂ ਦੀ ਨੇ ਯਾਰਵੀਂ ਪਾਸ ਕਰ ਲਈ। ਤੇ ਮਾਂ ਨਾਲੋਂ ਦੋ ਉਂਗਲਾ ਉੱਚੀ ਹੋ ਗਈ।".............ਨਿਰੀ ਪੁਰੀ ਮੇਰੇ ਸਿਕੰਦਰ ਲਾਲ ਵਰਗੀ ਉਸ ਹੀ ਤਰ੍ਹਾਂ ਦਾ ਗੋਰਾ ਚਿਟਾ ਰੰਗ, ਤਿਖੇ ਤਿਖੇ ਨਕਸ਼, ਪਿਓ ਵਰਗੀ ਤੋਰ ਤੇ ਉਹ ਹੀ ਠਰਮਾ। ਜੇ ਕਦੇ ਵੀਨਾ ਹੁੰਦੀ ਮੁੰਡਾ ਕੁੱਲਾ ਤਰ ਜਾਂਦੀਆਂ। ਫੌਜ ਵਿੱਚ ਕਪਤਾਨ ਬਣਦਾ ਤਾਂ ਪਿਓ ਦੀ ਇਕ ਆਂਦਰ ਹੋਰ ਵੱਧ ਜਾਂਦੀ ਹੁਣ ਹੋਇਆ ਪਰਾਇਆ ਧਨ।"

ਸਿਕੰਦਰ ਲਾਲ ਮਸਾਂ ਚਾਲ੍ਹੀਆਂ ਦਾ ਹੋਇਆ ਸੀ। ਵੀਨਾ ਕੋਠੇ ਜਿਡੀ ਲਗਦੀ। ਉਸ ਦੇ ਮੂੰਹ ਵਲ ਅੱਖ ਨਹੀਂ ਸੀ ਡਾਈ ਜਾਂਦੀ। ...........ਕਈ ਵਾਰੀ ਦਾਦੀ ਇਸ਼ਾਰੇ ਨਾਲ ਕਹਿੰਦੀ, 'ਕੁੜੀ ਲਈ ਕੋਈ ਵਰ ਘਰ ਵੇਖੋ। ਧੀਆਂ ਜੰਮਦੀਆਂ ਹੀ ਦਾਜ ਮੰਗਣ ਲਗ ਪੈਂਦੀਆਂ ਨੇ।"

ਕੌਣ ਸੁਣਦਾ ਸੀ ਦਾਦੀ ਮਾਂ ਦੀ ਘਰ ਵਿੱਚ ਗੱਲ ਸਗੋਂ ਸਾਰੇ ਹੱਸ ਛਡਦੇ।

ਮਾਂ ਜੀ ਬਹੁਤ ਫਿਕਰ ਨਾ ਕਰਿਆ ਕਰੋ। ਕੁੜੀ ਦੀ ਅਜੇ ਉਮਰ ਹੀ ਕੀ ਹੈ ? ਸੋਲ੍ਹਾਂ ਵਰ੍ਹਿਆਂ ਦੀ ਨੂੰ ਫਾਹੇ ਲਾ ਦੇਣਾ। ਮੈਂ ਤਾਂ ਵੀਨਾ ਨੂੰ ਐਮ. ਏ. ਪਾਸ ਕਰਾ ਕੇ ਵਿਹਾਉਣਾ ਹੈ। ਦੇਖ ਮਾਂ ਦਾਜ ਦੂਜ ਲੈਣ ਦੇਣ ਦੇ ਬਖੇੜੇ ਗੋਰਮਿੰਟ ਨੇ ਹੀ ਮੁੱਕਾ ਦਿਤੇ ਨੇ। ਵੀਨਾ ਪੁਤਰਾਂ ਵਰਗੀ ਧੀ ਹੈ।

"ਹਛਾ ਪੁਤਰ ਜਿਵੇਂ ਜੀਅ ਆਉਂਦਾ ਹੈ ਕਰ, ਵਡਿਆ ਦੀ ਕਿਸੇ ਗਲ ਮੰਨੀ ਹੈ ?

ਚੰਦਰਿਆਂ ਤੇਰੀਆਂ ਜ਼ਿਦਾ ਨੇ ਤੇਰਾ ਲਿਸ਼ਕਦਾ ਰੰਗ ਤਵੇ ਵਰਗਾ ਕਰ ਦਿਤਾ ਹੈ। ਮੀਂਹ, ਹਨੇਰੀ ਅਤੇ ਕਰੜੀ ਧੁੱਪਾਂ ਵਿੱਚ ਮੋਟਰ ਸਾਈਕਲ ਭਜਾਈ ਫਿਰਦਾ ਹੈਂ। ਨਾ ਆਪਣੀ ਹੋਸ਼, ਨਾ ਆਪਣੀ ਜਾਨ ਦਾ ਫਿਕਰ। ਇਕ ਘੜੀ ਘਰ ਬੈਠ ਕੇ ਆਰਾਮ ਨਹੀਂ ਕਰਦਾ, ਜਿਵੇਂ ਸਰਕਾਰ ਦਾ ਇਹ ਇਕਲਾ ਹੀ ਰਾਖਾ ਰਹਿ ਗਿਆ ਹੈ। ਤੇਰੇ ਨਾਲ ਦੇ ਹੋਰ ਅਫਸਰ ਤੇ ਬਾਬੂ ਨਹੀਂ ? ਸਾਰੇ ਮੌਜਾਂ ਪਏ ਕਰਦੇ ਨੇ। ਪਰ ਇਸ ਚੰਦਰੇ ਦਾ ਅਜੇ ਤਕ ਮਕਾਨ ਤਕ ਨਹੀਂ ਬਣਿਆ। ਬੱਚੇ ਹੋ ਗਏ ਨੇ ਜਵਾਨ..... ਹੇ..... ਰਾਮ ਤੂੰ ਹੀ ਰਾਖਾ ਹੈਂ, ਮੇਰੇ ਸਿਕੰਦਰ ਲਾਲ ਦਾ।"

ਸਿਕੰਦਰ ਲਾਲ ਪੀ. ਡਬਲਯੂ. ਡੀ. ਦਾ ਉਵਰਸੀਅਰ ਸੀ। ਅਣਥਕ ਤੇ ਡੀਊਟੀ ਦਾ ਪੱਕਾ। ਮੀਂਹ ਹੋਵੇ ਜਾਂ ਝੱਖੜ ਉਹ ਵੇਲੇ ਨਾਲ ਜ਼ਰੂਰ ਕੰਮ ਉਤੇ ਪਹੁੰਚ ਜਾਂਦਾ। ਕੰਮ ਵਿੱਚ ਢਿਲ ਪੈਂਦੀ ਤੱਕ, ਉਸ ਦਾ ਲਹੂ ਉਬਲਣ ਲਗ ਪੈਂਦਾ। ਠੇਕੇਦਾਰਾਂ ਦੇ ਆਦਮੀਆਂ ਦੇ ਪਸੀਨੇ ਛੁਟ ਜਾਂਦੇ। ਤੇ ਸੜਦੀ ਦੁਪਹਿਰ ਵਿੱਚ ਸਿਕੰਦਰ ਲਾਲ ਦੋ ਦੋ ਚਾਰ ਚਾਰ ਮੀਲ ਉਤੇ ਲਗੀ ਕਰਵ ਨੂੰ ਆਪ ਜਾਕੇ ਚੈਕ ਕਰਦਾ। ਉਹ ਜਾਣਦਾ ਸੀ ਗੌਰਮਿੰਟ ਏਸੇ ਹੀ ਗਲ ਦੀ ਉਸ ਨੂੰ ਏਡੀ ਏਡੀ ਤਨਖਾਹ ਦੇਂਦੀ ਹੈ।

ਠੇਕੇਦਾਰਾਂ ਦੇ ਮੁਣਸ਼ੀ ਬੇਅੰਤ ਸਿੰਘ ਨੇ ਕਪੜੇ ਦੀ ਸੁਰਾਹੀ ਵਿਚੋਂ ਪਾਣੀ ਦਾ ਗਿਲਾਸ ਭਰ, ਸਤਿਕਾਰ ਨਾਲ ਕਿਹਾ, "ਰਾਏ ਸਾਹਿਬ ਪਾਣੀ ਪੀ ਲਓ, ਲੂਹੰਦੀਆਂ ਦੁਪਹਿਰਾਂ ਵਿੱਚ ਆਏ ਹੋ। ਕੰਮ ਹੁੰਦੇ ਹੀ ਰਹਿੰਦੇ ਹਨ।"

ਬੇਅੰਤ ਸਿੰਘ ਦੀ ਗੱਲ ਸੁਣ ਸਿਕੰਦਰ ਲਾਲ ਨੇ ਘੂਰੀ ਪਾ ਕੇ ਉਸ ਨੂੰ ਸਿਰ ਤੋਂ ਲੈ ਕੇ ਪੈਰਾਂ ਤਕ ਵੇਖਿਆ.............। ਉਸ ਦੀਆਂ ਗੁੱਸੇ ਨਾਲ ਭਰੀਆਂ ਅੱਖਾਂ ਕਹਿ ਰਹੀਆਂ ਸਨ। "ਉਏ ਭਾਈ ਜੀ ਤੈਨੂੰ ਜੁਰਤ ਕਿਸ ਤਰ੍ਹਾਂ ਪਈ, ਪਾਣੀ ਪੁੱਛਣ ਦੀ। ਜਾ ਜਾਕੇ ਪਾਣੀ ਪੀ ਤੈਨੂੰ ਬਹੁਤ ਪਿਆਸ ਲਗਦੀ ਹੈ। ਵਡਾ ਜਵਾਨ ਬਣਿਆ ਫਿਰਦਾ ਹੈ। .......ਪਾਣੀ ਪੀ ਲਓ ਕੰਮ ਤਾਂ ਹੁੰਦੇ ਹੀ ਰਹਿੰਦੇ ਨੇ। ਮੈਨੂੰ

ਉਪਦੇਸ਼ ਕਰਨ ਆਇਆ ਏ ਕਲ੍ਹ ਦਾ ਛੋਕਰਾ।"

ਠੇਕੇਦਾਰ ਦੇ ਆਦਮੀ ਹੀ ਨਹੀਂ, ਉਸ ਦਾ ਸਟਾਫ ਵੀ ਜਾਣਦਾ ਸੀ ਕਿ ਕੰਮ ਉਤੇ ਖਲੋਤਾ ਸਾਹਿਬ, ਪਾਣੀ ਤਾਂ ਕੁਜਾ ਕਿਸੇ ਨਾਲ ਵਾਫਰ ਗਲ ਨਹੀਂ ਕਰਦਾ! ਤੇ ਮਾੜੇ ਜਹੇ ਨੁਕਸ ਕਰਕੇ ਠੇਕੇਦਾਰਾਂ ਦੇ ਪਸੀਨੇ ਕੱਢ ਦੇਂਦਾ ਹੈ।

ਉਹਨਾਂ ਦੀਆਂ ਪੇਮੈਂਟਾ ਰੁਕ ਜਾਂਦੀਆਂ ਹਨ। ਕੋਈ ਜੰਮਿਆਂ ਨਹੀਂ ਇਸ ਦੀ ਵਾਹੀ ਲੀਕ ਮੇਟਣ ਵਾਲਾ। ਕਿਸੇ ਵੀ ਆਦਮੀ ਨੂੰ ਜੁਰਤ ਨਹੀਂ ਪੈ ਸਕਦੀ ਜੋ ਇਸ ਨਾਲ ਗਲ ਕਰੇ। ਪਤਾ ਨਹੀਂ ਅਜ ਬੇਅੰਤ ਸਿੰਘ ਵਿੱਚ ਕਿਥੋਂ ਜੁਰਤ ਆ ਗਈ ਸੀ।

"ਉਏ ਐਵੇਂ ਇਸ ਦਾ ਦਿਮਾਗ ਖਰਾਬ ਹੈ। ਭੱਜਾ ਹੀ ਫਿਰਦਾ ਹੈ ਦਿਨੇ ਰਾਤੀਂ ਸੁਦਾਈਆਂ ਵਾਂਗ। ਕਦੇ ਸਟੋਰ ਚੈਕ ਕਰ ਕਦੇ ਚੌਕੀਦਾਰਾਂ ਨੂੰ ਸੁਤਿਆਂ ਜਾ ਫੜਦਾ ਹੈ। ਇਹ ਕੰਮ ਤਾਂ ਸਜਨਾ ਚਲਦੇ ਰਹਿੰਦੇ ਨੇ। ਪਰ ਇਹ ਤਾਂ ਸਮਝਦਾ ਹੈ ਕਿ ਮੈਂ ਹੀ ਅਸਮਾਨ ਸਿਰ ਉਤੇ ਚੁਕ ਰਖਿਆ ਹੈ।

ਦੋਸਤਾ ਏਨੀ ਪਰਹੇਜ਼ਗਾਰੀ ਕਿਸ ਕੰਮ, ਪਈ ਕਿਸੇ ਹੱਥੋਂ ਪਾਣੀ ਲੈ ਕੇ ਨਹੀਂ ਪੀਣਾ। ਆਦਮੀ ਇਸ ਨੂੰ ਪੁਛੇ ਜੇ ਠੇਕੇਦਾਰਾਂ ਦੇ ਆਦਮੀ ਕੋਲੋਂ ਪਾਣੀ ਦਾ ਗਿਲਾਸ ਪੀ ਹੀ ਲੈਂਦੇ ਤਾਂ ਕੋਈ ਆਫਤ ਆ ਚਲੀ ਸੀ ?..........

ਨਾ ਇਸ ਨੇ ਆਪ ਕੁਝ ਖਟਣਾ ਹੈ, ਨਾ ਕਿਸੇ ਹੋਰ ਨੂੰ ਚਾਰ ਪੈਸੇ ਬਨਾਉਣ ਦੇਣੇ ਨੇ। ਜਿਵੇਂ ਇਸ ਦੇ ਘਰੋਂ ਕੁਝ ਜਾਂਦਾ ਹੈ। ਉਏ ਕਰ ਲੈਣ ਦੇ ਇਸ ਨੂੰ ਮਨ ਆਈਆਂ ਫਿਰ ਕਿਹੜੀਆਂ ਕਲਗੀਆਂ ਲਗ ਚਲੀਆਂ ਸੂ।

"ਰਾਏ ਸਾਹਿਬ ਜੀ ਘੜੀ ਛਾਵੇਂ ਹੋ ਜਾਓ, ਕੰਮ ਪਿਆ ਹੁੰਦਾ ਹੈ। ਜੇ ਸਾਡਾ ਲਿਆਂਦਾ ਪਾਣੀ ਪਸੰਦ ਨਹੀਂ ਤਾਂ ਆਪਣੇ ਖਲਾਸੀ ਕੋਲੋਂ ਮੰਗਵਾ ਲਓ".....ਬੇਅੰਤ ਸਿੰਘ ਨੇ ਗਲਾਂ ਕਰਕੇ ਆਦਮੀਆਂ ਵਿਚੋਂ ਨਿਕਲ ਜ਼ਰਾ ਅਗੇ ਹੋ ਕੇ ਫਿਰ ਕਿਹਾ।

"ਬੇਅੰਤ ਸਿਆਂ ਆਦਮੀ ਸਰਕਾਰੀ ਕੰਮ ਲਈ ਹੈ, ਮੈਨੂੰ ਪਾਣੀ ਪਿਆਉਣ ਲਈ ਨਹੀਂ। ਤੂੰ ਮੇਰਾ ਫਿਕਰ ਨਾ ਕਰ। ਜਦ ਇਨਸਪੈਕਸ਼ਨ ਹੁੰਦੀ ਏ ਤਕੇ ਨਹੀਉ ਛਾਂ ਵਿੱਚ ਖਲੋਣ ਵਾਲਿਆਂ ਦੇ ਹਾਲ। ਡਰ ਨਾਲ ਤਰੇਲੀਆਂ ਆਉਂਦੀਆਂ ਨੇ ਜਵਾਨਾਂ ਨੂੰ। ਤੇ ਉਸ ਵੇਲੇ ਮੇਰਾ ਰੰਗ ਚਮਕ ਉਠਦਾ ਏ। ਕਾਕਾ ਇਹ ਦੇਹ ਕੰਮ ਕਰਨ ਵਾਸਤੇ ਹੈ, ਇਸ ਨੂੰ ਪਾਲ ਕੇ ਕਿਤੇ ਬਲੀ ਨਹੀਂ ਦੇਣੀ। .........ਉਏ ਮੈਂ ਕਿਸੇ ਦੇ ਅਗੇ ਪਿਛੇ ਨਹੀਂ ਭੌਂਦਾ। ਨਾ ਹੀ ਐਵੇਂ ਉਠ ਉਠ ਸਲਾਮਾਂ ਕਰਦਾ ਹਾਂ। ਮੇਰਾ ਕੀਤਾ ਕੰਮ ਮੇਰੀ ਸਲਾਮ ਹੈ, ਜਿਸ ਉੱਤੇ ਆਪਣੀ ਚਰਬੀ ਲਗਾਉਂਦਾ ਫਿਰਦਾ ਹਾਂ। ਪੁਤਰਾ ਤੂੰ ਜਵਾਨ ਮੁੰਡਾ ਹੈ। ਕੁਝ ਕਰਕੇ ਵਿਖਾਓ। ਗੌਰਮਿੰਟ ਸਾਡੀ ਅਸੀਂ ਗੌਰਮਿੰਟ ਦੇ। ਉਏ ਸਰਕਾਰ ਨਾਲ ਧੋਖਾ ਕਰਕੇ ਆਪਣੇ ਆਪ ਨਾਲ ਧ੍ਰੋ ਕਰਨਾ ਹੈ।

ਉਧਰ ਸਿਕੰਦਰ ਲਾਲ ਦੀ ਮਾਂ ਤੇ ਉਸ ਦੀ ਪਤਨੀ ਦਬੀ ਜ਼ਬਾਨ ਨਾਲ ਸ਼ਿਕਵੇ ਕਰਦੀਆਂ, ਪਈ ਘਰ ਦਾ ਗੁਜ਼ਾਰਾ ਨਹੀਂ ਹੁੰਦਾ, ਬੱਚੇ ਜਵਾਨ ਹੋ ਗਏ ਨੇ..............।

"ਦੇਖ ਮਾਂ ਮੇਰਾ ਘਰ ਠੀਕ ਠਾਕ ਹੈ। ਚਿੰਤਾ ਨਾ ਕਰ, ਕੁੱਤੇ ਧਰੂ ਕੇ ਇਸ ਨੂੰ ਨਹੀਂ ਲੈ ਚਲੇ। ਜੋ ਵੀਨਾ ਦੇ ਭਾਗਾਂ ਵਿੱਚ ਹੋਵੇਗਾ ਲੈ ਜਾਵੇਗੀ। ਕੁੜੀ ਫਸਟ ਡਵੀਜਨ ਬੀ. ਏ. ਹੈ ਬਾਕੀ ਬੱਚੇ ਵੀ ਇਸ ਨਾਲੋਂ ਘੱਟ ਨਹੀਂ। ਇਹ ਸਭ ਨੇਕ ਕਮਾਈ ਦਾ ਪ੍ਰਤਾਪ ਹੈ ਮਾਂ। ਜੇ ਇਕ ਨਲਾਇਕ ਨਿਕਲ ਆਉਂਦਾ, ਮੇਰੀਆਂ ਬਣੀਆਂ ਕੋਠੀਆਂ ਕਾਰਾਂ ਸਵਾਹ ਕਰਕੇ ਰਖ ਦੇਂਦਾ। ਇਹ ਚਾਰੇ ਬੱਚੇ ਮੇਰੀਆਂ ਕੋਠੀਆਂ ਨੇ।

ਵੀਨਾ ਲਈ ਮੁੰਡਾ ਵੇਖ ਆਇਆ ਹਾਂ। ਚੰਗਾ ਹੀ ਲਗਦਾ ਹੈ। ਦਿਲੀ ਵਡੇ ਦਫਤਰ ਵਿੱਚ ਸਟੇਨੋ ਲਗਾ ਹੋਇਆ ਹੈ। ਚਲੋ ਦੋਵੇਂ ਜੀਅ ਨੌਕਰੀ ਕਰ ਕੇ ਸੌਖੀ ਰੋਟੀ ਖਾਣਗੇ। ਮਾਂ ਤੂੰ ਚਿੰਤਾ ਨਾ ਕਰਿਆ ਕਰ।"

ਵੀਨਾ ਦਾ ਵਿਆਹ ਹੋ ਗਿਆ। ਤੁਰਨ ਲਗਿਆਂ ਸਿਕੰਦਰ ਲਾਲ ਨੇ ਗਲੇਡੂ ਭਰ ਵੀਨਾ ਨੂੰ ਕਿਹਾ, ਧੀ ਰਾਣੀ ਤੇਰਾ ਡੈਡੀ ਅਣਖ ਤੇ ਇਜ਼ਤ ਤੋਂ ਬਿਨਾਂ ਹੋਰ ਕੁਝ ਨਾ ਦੇ ਸਕਿਆ। ਇਹ ਦੋਵੇਂ ਜ਼ੇਵਰ ਸੰਭਾਲ ਕੇ ਰਖੀਂ ਦੁਨੀਆਂ ਤੇਰੇ ਪੈਰ ਚੁੰਮੇਗੀ।

ਵੀਨਾ ਦਿਲੀ ਆ ਗਈ ਤੇ ਉਸ ਨੇ ਸੁਣ ਰਖਿਆ ਸੀ ਕਿ ਉਸ ਦੇ ਸਹੁਰੇ ਕੋਠੀ ਵਿਚ ਰਹਿੰਦੇ ਹਨ। ਪਰ ਪਹਿਲੀ ਰਾਤੀਂ ਵੀਨਾ ਦਾ ਮੰਜਾ ਤੰਗ ਜਿਹੇ ਕਮਰੇ ਵਿੱਚ ਵਛਾਇਆ ਗਿਆ। ਉਸ ਨੂੰ ਪਤਾ ਲਗ ਗਿਆ ਸੀ ਕਿ ਸਹੁਰਾ ਪਰਿਵਾਰ ਪਿਓ ਦੀ ਮਾਸੀ ਦੀ ਧੀ ਦੀ ਕੋਠੀ ਦੇ ਆਊਟ ਹਾਊਸ ਵਿੱਚ ਰਹਿੰਦੇ ਹਨ। ਮਾਸੀ ਦੀ ਧੀ ਕਰਾਇਆ ਠੋਕ ਕੇ ਲੈਂਦੀ ਤੇ ਸਮਝਦੀ ਹੈ ਕਿ ਉਹਨਾਂ ਉਤੇ ਅਜੇ ਵੀ ਅਹਿਸਾਨ ਕਰ ਰਹੀ ਹੈ।

ਇਹ ਤੱਕ ਵੀਨਾ ਦੇ ਮਥੇ ਉਤੇ ਵਟ ਨਾ ਪਿਆ। ਉਹ ਤਾਂ ਬਹਾਦਰ ਪਿਓ ਦੀ ਬਹਾਦਰ ਧੀ ਸੀ, ਜਿਹੜੀ ਹਰ ਔਕੜ ਗਾ ਗਾ ਕੇ ਕੱਟ ਸਕਦੀ ਸੀ। ਭਾਰਤੀ ਕੁੜੀ ਨੂੰ ਚੰਗੇ ਮਰਦ ਤੋਂ ਬਿਨਾਂ ਹੋਰ ਕੀ ਲੋੜ ਹੁੰਦੀ ਹੈ ?

ਮਾਸੀ ਦੀ ਧੀ ਯਾਨੀ ਕੋਠੀ ਦੀ ਮਾਲਕਿਨ ਅਕਸਰ ਵੀਨਾ ਕੋਲ ਆ ਬੈਠਦੀ ਤੇ ਗਲਾਂ ਕਰਦੀ, 'ਵੀਨਾ ਰਾਣੀ ਦਿਲੀ ਵਿੱਚ ਇਸ ਤਰ੍ਹਾਂ ਦੀ ਅਕਾਮੋਡੇਸ਼ਨ ਵੀ ਕਿਸੇ ਨਸੀਬਾਂ ਵਾਲੇ ਨੂੰ ਹੀ ਮਿਲਦੀ ਹੈ। ਮੇਰਾ ਜਗਦੀਸ਼ ਛਬੀਆਂ ਵਰ੍ਹਿਆਂ ਦਾ ਹੋ ਚਲਿਆ ਹੈ। ਸਾਊ ਮੁੰਡਾ ਧੀਆਂ ਜਿਹਾ ਪੁਤਰ, ਕਿਸੇ ਵਲ ਅੱਖ ਉਚੀ ਕਰਕੇ ਨਹੀਂ ਤਕਦਾ। ਆਖਦਾ ਹੈ ਕਿ ਭਾਈ ਜੀ ਪਹਿਲਾਂ ਫੈਕਟਰੀ ਲਾ ਲਵਾਂ ਫਿਰ ਵਿਆਹ ਕਰਾਵਾਂਗਾ। ਵੀਨਾ ਰਾਣੀ ਕਦੇ ਸਾਡੇ ਅੰਦਰ ਵੀ ਆਇਆ ਕਰ, ਹਰ ਹਫਤੇ ਨਵੀਂ ਤਸਵੀਰ ਖਿਚਵਾਉਂਦਾ ਹੈ। ਬੜਾ ਮਿਲਾਪੜਾ ਮੁੰਡਾ ਹੈ।"

"ਹਾਂ ਭਰਜਾਈ ਜੀ ਜਗਦੀਸ਼ ਭਾਅ ਜੀ ਬਹੁਤ ਚੰਗੇ ਸੁਭਾ ਦੇ ਹਨ। ਅਸੀਂ ਉਹਨਾਂ ਨਾਲ ਕਈ ਵਾਰ ਚੰਗੇ ਚੰਗੇ

ਹੋਟਲਾਂ ਵਿੱਚ ਗਏ। ਸੋਨਾ ਹੋਟਲ ਵਿੱਚ ਗਏ, ਪਹਿਲਾਂ ਗਰਮ ਚਸ਼ਮੇ ਵਿੱਚ ਨਾਤੇ, ਫਿਰ ਉਥੇ ਹੀ ਰਾਤ ਕਟੀ। ਆਖਦਾ ਸੀ ਆਪਣੇ ਵਿਆਹ ਉਤੇ ਤੁਹਾਨੂੰ ਕਿਸੇ ਹਿਲ ਸਟੇਸ਼ਨ ਉਤੇ ਲੈ ਜਾਵਾਂਗਾ ਕੋਲ ਬੈਠੀ ਵੀਨਾ ਦੀ ਨਨਾਣ ਨੇ ਆਪਣੇ ਕਟੇ ਹੋਏ ਵਾਲ ਸਿਧੇ ਕਰਦਿਆ ਕਿਹਾ।"

ਵੀਨਾ ਦੀ ਨਨਾਣ ਬੀ. ਏ. ਵਿਚੋਂ ਤਿੰਨ ਵਾਰੀ ਫੇਲ ਹੋ ਚੁਕੀ ਸੀ ਤੇ ਆਪਣੇ ਆਪ ਨੂੰ ਦੋਵੇਂ ਮਾਵਾਂ ਧੀਆਂ ਬੜੀਆਂ ਐਡਵਾਂਸ ਸਮਝਦੀਆਂ ਤੇ ਅਕਸਰ ਪਿਕਚਰਾ ਤੇ ਡਾਂਸ ਦੀਆਂ ਗਲਾਂ ਕਰਦੀਆਂ।

ਵੀਨਾ ਦੀ ਸੱਸ ਨੇ ਕੋਲ ਬੈਠੀ ਮਾਸੀ ਦੀ ਧੀ ਵਲ ਮੂੰਹ ਕਰਦਿਆਂ ਕਿਹਾ, "ਦੇਖ ਜਨਕ ਰਾਣੀ, ਸਾਡੀ ਵੀਨਾ ਰਾਣੀ ਕਿਡੀ ਕਰਮਾਂ ਵਾਲੀ ਹੈ। ਜਿਸ ਨੂੰ ਏਡਾ ਵਡਾ ਘਰ ਮਿਲਿਆ ਹੈ। ਪਰ ਇਸਦੇ ਪਿਓ ਨੇ ਸਾਡਾ ਮੁਲ ਨਹੀਂਓ ਪਾਇਆ। ਸੁਣਿਆ ਸੀ ਵਡਾ ਅਫਸਰ ਲਗਾ ਹੈ ਪਰ ਕਰਤੂਤ ਬਾਬੂ ਜਿਨੀ ਵੀ ਨਹੀਂ ਨਿਕਲੀ..........।

ਹਾਂ ਤਾਈ ਜੀ ਤੁਸੀਂ ਠੀਕ ਕਹਿੰਦੇ ਹੋ। ਮੇਰੇ ਪਿਤਾ ਜੀ ਗਰੀਬ ਆਦਮੀ ਹਨ। ਉਹ ਤੁਹਾਡੀ ਖਾਤਰ ਨਹੀਂ ਕਰ ਸਕੇ। ਤੇ ਨਾਲ ਹੀ ਵੀਨਾ ਨੇ ਅੰਦਰ ਪਏ ਪੁਰਾਣੇ ਜਿਹੇ ਸੋਫੇ ਵਲ ਤਕਿਆ ਜਿਸ ਨੂੰ ਦੋ ਇਟਾਂ ਦੇ ਕੇ ਖੜਾ ਕੀਤਾ ਹੋਇਆ ਸੀ।

"ਸਾਡੇ ਮੁੰਡੇ ਨੇ ਆਈ. ਸੀ. ਐਸ. ਦਾ ਇਮਤਿਹਾਨ ਦੇਣਾ ਸੀ, ਪਰ ਤੇਰੇ ਪਿਓ ਦੇ ਜ਼ੋਰ ਦੇਣ ਤੇ ਅਸਾਂ ਵਿਆਹ ਮਨ ਲਿਆ।"

"ਠੀਕ ਹੈ ਭਾਈ ਜੀ। ਚੰਗਾ ਹੁੰਦਾ ਜੇ ਇਹ ਆਈ. ਸੀ. ਐਸ. ਦਾ ਇਮਤਿਹਾਨ ਦੇਂਦੇ। ਪਰ ਇਨਾਂ ਦੀ ਡਰਾਫਟਿੰਗ ਵਿਚੋਂ ਮੈਨੂੰ ਗਲਤੀਆਂ ਕਢਣੀਆਂ ਪੈਂਦੀਆਂ ਨੇ। ਮਾਰਜਨ ਤੇ ਥਰਡ ਡਵੀਜਨ ਬੀ. ਏ.। ਰਬ ਦਾ ਸ਼ੁਕਰ ਹੈ ਸਟੈਨੋ ਲਗ ਗਏ ਨੇ। "ਪਰ ਹੈ ਮੁੰਡਾ ਕਿਸਮਤ ਦਾ ਧਨੀ ਵੀਨਾ ਰਾਣੀ ਸੋਹਣੀ ਵਹੁਟੀ ਮਿਲ ਗਈ ਸੂ। ਮਾਸੀ ਦੀ ਧੀ ਨੇ ਜ਼ਰਾ ਚਾਂਬਲ ਕੇ ਕਿਹਾ।

"ਜਨਕ ਰਾਣੀ, ਸੋਹਣੀ ਹੁੰਦੀ ਜਾ ਕੋਹਜੀ ਏਥੇ ਤਾਂ ਰੋਟੀਆਂ ਹੀ ਪਕਾਉਣੀਆਂ ਸਨ। ਹਛਾ ਵੇਖੀਏ ਸਾਡੇ ਜਗਦੀਸ਼ ਦੀ ਕਿਸਮਤ ਕਿਥੇ ਪੈਂਦੀ ਹੈ।" ਮਾਸੀ ਦੀ ਧੀ ਨੇ ਵੀਨਾ ਦੀ ਸੁੰਦਰਤਾਂ ਤੱਕ ਹੋਂਰਾ ਭਰਦਿਆਂ ਕਿਹਾ।

ਵੀਨਾ ਕੋਈ ਜਵਾਬ ਨਹੀਂ ਸੀ ਦੇਣਾ ਚਾਹੁੰਦੀ ਤੇ ਉਹ ਜਾਣਦੀ ਸੀ ਇਨ੍ਹਾਂ ਗਲਾਂ ਦੀ ਤੈਹ ਵਿੱਚ ਕੀ ਹੈ। ਕਦੇ ਕਦੇ ਉਸ ਨੂੰ ਦਾਦੀ ਦੀ ਗਲ ਚੇਤੇ ਆ ਜਾਂਦੀ "ਕੁੜੀਆਂ ਤੇ ਸੜਕਾਂ ਪਿਸਣ ਲਈ ਹੁੰਦੀਆਂ ਨੇ।"

ਇਹ ਗਲ ਯਾਦ ਕਰ ਵੀਨਾ ਮੁਸਕਰਾਈ, ਤੇ ਦਿਲ ਵਿੱਚ ਕਿਹਾ, ਦਾਦੀ ਮਾਂ ਮੈਂ ਸੜਕ ਨਹੀਂ, ਆਤਮਕ ਬਲ ਵਾਲੀ ਕੁੜੀ ਹਾਂ। ..............ਨਾ ਮੈਂ ਜਨਕ ਰਾਣੀ ਦੇ ਮੁੰਡੇ ਦੀ ਖੇਡ ਬਣ ਸਕਦੀ ਹਾਂ, ਨਾਂ ਆਪਣੀ ਨਨਾਣ ਵਾਂਗ ਉਸ ਨਾਲ ਬਾਹਰ ਰਾਤਾਂ ਗੁਜ਼ਾਰ ਸਕਦੀ ਹਾਂ। ਮੈਂ ਧੀ ਹਾਂ, ਪਤਨੀ ਹਾਂ ਤੇ ਕੁਝ ਮਹੀਨਿਆਂ ਬਾਦ ਮਾਂ ਬਣਨ ਵਾਲੀ ਹਾਂ। ਨਿਰ ਜਿੰਦ ਸੜਕ ਨਹੀਂ।

ਵੀਨਾ ਦੇ ਘਰ ਮੁੰਡਾ ਜੰਮਿਆ। ਮਾਸੀ ਦੀ ਧੀ ਸੱੜ ਕੇ ਸੁਆਹ ਹੋ ਗਈ। ਉਸ ਦਾ ਜੀਅ ਕਰਦਾ ਸੀ, ਵੀਨਾ ਨੂੰ ਕੋਠੀਓ ਬਾਹਰ ਕਢ ਦੇਵੇ। .........ਉਸ ਦੇ ਪੁਤਰ ਜਗਦੀਸ਼ ਦਾ ਅਜੇ ਤਕ ਵਿਆਹ ਨਹੀਂ ਸੀ ਹੋਇਆ, ਤੇ ਵੀਨਾ ਪੁਤਰ ਵਾਲੀ ਬਣ ਗਈ ਸੀ।

ਵੀਨਾ ਸਮਝਦੀ, ਇਕ ਨਹੀਂ ਉਸ ਦੇ ਹੁਣ ਦੋ ਸਾਥੀ ਹੋ ਗਏ ਹਨ। ਉਸ ਵਿੱਚ ਤੀਹਰੀਆਂ ਸ਼ਕਤੀਆਂ ਆ ਗਈਆਂ ਹਨ।

ਮੁੰਡੇ ਜੰਮਣ ਉਤੇ ਬੜੀਆਂ ਖੁਸ਼ੀਆਂ ਹੋਈਆਂ ਤੇ ਸਿਕੰਦਰ ਲਾਲ ਇਸ ਖੁਸ਼ੀ ਨੂੰ ਗੰਭੀਰਤਾਂ ਨਾਲ ਮਾਨਣਾ ਚਾਹੁੰਦਾ ਸੀ।

ਵੀਨਾ ਦੇ ਸਹੁਰਿਆਂ ਇਕ ਵਡੀ ਪਾਰਟੀ ਦਾ ਇਤੰਜ਼ਾਮ ਕੀਤਾ। ਸਿਕੰਦਰ ਲਾਲ ਪਰਿਵਾਰ ਸਮੇਤ ਆਇਆ ਸੀ। ਵੀਨਾ ਬੜੇ ਚਾਵਾਂ ਨਾਲ ਬਹੁਤ ਸਾਰੇ ਮਹਿਮਾਨਾਂ ਨੂੰ ਸਰਵ ਕਰ ਰਹੀ ਸੀ। ਅਜ ਉਸ ਦੇ ਰੂਪ ਦੀ ਝਾਲ ਨਹੀਂ ਸੀ ਝਲੀ ਜਾਂਦੀ। ਜਦ ਉਹ ਸਬਜ਼ੀ ਵਾਲਾ ਡੂੰਗਾ ਲੈ ਕੇ ਗਈ ਤਾਂ ਜਗਦੀਸ਼ ਨੇ ਉਸ ਦੀ ਬਾਂਹ ਫੜ ਕੇ ਕਿਹਾ, "ਪਾਤਸ਼ਾਹੋ ਸਾਨੂੰ ਕਦ ਤਕ ਤੜਫਾਓਗੇ....... ਸਾਡੇ ਵਲ ਤਕਦੇ ਹੀ ਨਹੀਂ........."

ਵੀਨਾ ਨੇ ਖਬੇ ਹੱਥ ਦੀ ਜ਼ੋਰ ਨਾਲ ਚੁਪੇੜ ਮਾਰੀ ਤੇ ਨਾਲ ਹੀ ਸਬਜ਼ੀ ਵਾਲਾ ਡੂੰਗਾ ਜਗਦੀਸ਼ ਉਤੇ ਜਾ ਪਿਆ ਸਾਰੀ ਕੋਠੀ ਵਿੱਚ ਸਨਾਟਾ ਛਾ ਗਿਆ। ਜਨਕ ਰਾਣੀ ਭਜੀ ਭਜੀ ਅੰਦਰ ਆਈ ਤੇ ਆਉਂਦੀ ਨੇ ਵੀਨਾ ਨੂੰ ਬਾਂਹ ਤੋਂ ਫੜ ਕੇ ਧਕਾ ਦੇਂਦਿਆ ਕਿਹਾ, ਮੈਂ ਇਸ ਖਾਨਗੀ ਨੂੰ ਕਈਆਂ ਮਹੀਨਿਆਂ ਤੋਂ ਜਾਣਦੀ ਹਾਂ। ਪਹਿਲਾਂ ਮਾਲ ਖਾਂਦੀ ਰਹੀ, ਅਜ ਚੁਪੇੜ ਮਾਰ ਪਿਓ ਸਾਹਮਣੇ ਸੱਚੀ ਹੋਣ ਲਗੀ ਸੀ। ਫੜਾ ਸਾਡਾ ਮੁੰਡਾ ਤੇ ਚਲਦੀ ਹੋ ਏਥੋਂ..........

ਸਿਕੰਦਰ ਲਾਲ ਅਥਰੂ ਡੋਲਦਾ ਮੁੰਡੇ ਸਮੇਤ ਧੀ ਨੂੰ ਘਰ ਲੈ ਆਇਆ।

ਵੀਨਾ ਦੇ ਅੰਦਰ ਇਕ ਲਾਵਾਂ ਉਠ ਰਿਹਾ ਸੀ ਤੇ ਉਹ ਸੋਚਦੀ ਮੈਂ ਭਾਰਤੀ ਕੁੜੀ ਹਾਂ ਸੜਕ ਨਹੀਂ।

ਹੁਣ ਵੀਨਾ ਕਿਸੇ ਕਾਲਜ ਦੀ ਪ੍ਰੋਫੈਸਰ ਹੈ। ਉਸ ਨੂੰ ਕਦੇ ਸਹੁਰੇ ਜਾਣ ਦਾ ਖਿਆਲ ਨਹੀਂ ਆਇਆ। ਮੁੰਡਾ ਐਨਜੀਨੀਅਰ ਬਣ ਗਿਆ ਹੈ। ਦੋਵੇਂ ਮਾਂ ਪੁਤਰ ਸੜਕ ਉਤੇ ਗਲਾਂ ਕਰਦੇ ਜਾ ਰਹੇ ਨੇ। ਵੀਨਾ ਦਾ ਮੁੰਡਾ ਕੋਈ ਦਫਤਰ ਦੀ ਗਲ ਸੁਣਾ ਰਿਹਾ ਹੈ। ਵੀਨਾ ਆਪਣੇ ਜਵਾਨ ਪੁਤਰ ਦੇ ਮੋਢੇ ਉਤੇ ਹਥ ਰੱਖ ਕੇ ਕਹਿ ਰਹੀ ਹੈ। ਦੇਖ ਬਬੂ ਮਾੜੀ ਮਾੜੀ ਗਲ ਤੋਂ ਅਣਖ ਨਹੀਂ ਗਵਾਈ ਦੀ। ਅਸੀਂ ਆਦਮੀ ਹਾਂ ਆਦਮੀ। ਪਥਰ ਨਹੀਂ, ਜਿਧਰ ਕਿਸੇ ਦਾ ਜੀਆ ਕੀਤਾ ਰੋੜ ਦਿਤਾ।

❖❖❖

## ਗ਼ਜ਼ਲ

—ਡਾ. ਆਤਮ ਹਮਰਾਹੀ

ਠੱਗਣ ਲਈ ਲੋਕਤਾ ਨੂੰ, ਚੋਗਾਂ ਖਿਲਾਰੀਆਂ।
ਇਸ਼ਤਿਹਾਰ ਸਭ ਫ਼ਰੇਬੀ, ਰੰਗ ਟੰਗੇ ਲਲਾਰੀਆਂ।

ਸਾਰੇ ਹੀ ਫਸ ਨੇ ਜਾਂਦੇ, ਰੰਗਾਂ ਦੀ ਕੀਲ ਵਿੱਚ,
ਦਿੱਸਣ ਚੁਫੇਰ ਵਿਛੀਆਂ, ਭਾਵਣ ਫ਼ਰੇਬਕਾਰੀਆਂ।

ਲੋਕੀ ਨੇ ਘਰ ਸ਼ਿੰਗਾਰਦੇ, ਸ਼ੇਖੀ ਨੇ ਮਾਰਦੇ,
ਕਿਸ਼ਤਾਂ ਤੇ ਲਈਆਂ ਹੁੰਦੀਆਂ, ਵਸਤਾਂ ਹੁਧਾਰੀਆਂ।

ਚਿਹਰੇ, ਮਕਾਨ, ਕਾਰਾਂ, ਸਜਾਈਆਂ ਨੇ ਜਾਂਦੀਆਂ,
ਜਾਂਦੀ ਹੈ ਅਕਲ ਭੰਚਲੀ, ਵੇਖ ਵਸਤਾਂ ਸ਼ਿੰਗਾਰੀਆਂ।

ਹਕੀਕਤ ਲੁਕੋ ਕੇ ਰੱਖਣੀ, ਫ਼ਿਤਰਤ ਅਜੋਕੇ ਦੌਰ ਦੀ,
ਅਕਸਰ ਫ਼ਰੇਬੀ ਹੁੰਦੀਆਂ, ਨਵੀਆਂ ਮੁਲਾਹਜੇਦਾਰੀਆਂ।

ਜਿਹੜੇ ਉਦਾਸ ਮਾਪੇ, ਧੀ ਚੁਲਬਲੀ ਨਹੀਂ,
ਕੀਕਣ ਉਹ ਰੱਖ ਸਕਦੇ, ਧੀਆਂ ਕੰਜਕਾਂ-ਕੰਵਾਰੀਆਂ।

ਸ਼ਰਾਫ਼ਤ, ਈਮਾਨਦਾਰੀ, ਅੱਜ ਦੇ ਧਰਮ ਨਹੀਂ,
ਸੰਤਾਂ ਵੀ ਧਾਰਨ ਕੀਤੀਆਂ, ਧਰਮੀ ਮੱਕਾਰੀਆਂ।

ਠੇਕੇ ਚੜ੍ਹੀ ਹੋਈ ਹੈ, ਧਰਮਗੱਤਾ ਅਜੋਕੀ,
ਨੀਤਾਂ ਨੇ ਸਾੜ ਦਿਸਦੀਆਂ, ਬੂਹੇ ਨਾ ਬਾਰੀਆਂ।

ਮਹਿੰਗੀ ਇਲਾਜਦਾਰੀ, ਪੁੱਜੀ ਹੈ ਸਿਖਰ ਤੇ,
ਜਿਉਂ-ਜਿਉਂ ਇਲਾਜ ਵਧਿਆ, ਤਿਉਂ-ਤਿਉਂ ਬੀਮਾਰੀਆਂ।

ਲੋਕੀ ਲਾਚਾਰ ਹੋਏ, ਨੇਤਾ ਨੇ ਸਭ ਫ਼ਰੇਬੀ,
ਚੋਧਰ ਕੇਹੀ ਜੋ ਸਿਆਸੀ, ਮੱਲਾਂ ਨਾ ਮਾਰੀਆਂ।

ਧਰਮ ਤੇ ਈਮਾਨ ਦੀ, ਪਰਿਭਾਸ਼ਾ ਉਲਟ ਗਈ ਹੁਣ,
ਸਿਦਕ ਤੇ ਵਫ਼ਾ ਹੁਣ, ਗੱਲਾਂ ਨਿਕਾਰੀਆਂ।

ਮਨੂ ਕੋਈ ਅਜੋਕਾ, ਨਵ-ਸਿਮ੍ਰਿਤੀ ਲਿਖੇ,
ਛਲ-ਕਪਟ ਬਣ ਗਈਆਂ ਨੇ, ਸੱਭੇ ਵਿਖਾਵਾਕਾਰੀਆਂ।

ਹਕੂਮਤੀਆਂ ਲਈ ਹਰ ਪੜਾਅ ਤੇ, ਰਿਸ਼ਵਤ ਵਿਧਾਨ ਹੋਈ,
ਜਿਉਣਾ ਮੁਹਾਲ ਕੀਤਾ, ਸਭ ਨਵ-ਵਿਧਾਨਕਾਰੀਆਂ।

ਸਦੀਆਂ 'ਚ ਬਣੀਆਂ ਕੀਮਤਾਂ, ਉੱਕਾ ਨਿਰੱਰਥ ਹੋਈਆਂ,
ਧਰਮਗੱਤਾ ਨੇ ਬਣ ਗਈਆਂ, ਸਭੇ ਗੁਨਾਹਗਾਰੀਆਂ।

ਬਾਣੀ ਨੂੰ ਗਾ ਕੇ ਵਰਤਦੇ, ਠੱਗਾਂ ਨੂੰ ਛਲਣ ਲਈ,
ਜਿਨ੍ਹਾਂ ਤਮਾਮ ਮੱਲਾਂ, ਪਹਿਲਾਂ ਹੀ ਹੋਈਆਂ ਮਾਰੀਆਂ।

ਜਿਹੜਾ ਅਜਿਹੇ ਧਰਮ ਨੂੰ, ਕਰਦਾ ਨਹੀਂ ਕਬੂਲ,
ਉਸਦੇ ਰਾਹ 'ਚ ਹਰ ਪੜਾਅ ਤੇ, ਖੜ੍ਹੀਆਂ ਦੁਸ਼ਵਾਰੀਆਂ।

ਇਕ-ਦੂਜੇ ਤੇ ਤ੍ਰਿੜਕੇ ਨੇਤਾ, ਊਜਾਂ ਲਗਾ ਰਹੇ ਨੇ,
ਗਿਰਗਟ ਦੇ ਵਾਂਗ ਬਦਲੀਆਂ, ਸਿਆਸੀ ਮੁਲਾਹਜੇਦਾਰੀਆਂ।

ਕਿੱਧਰ ਲਿਜਾ ਰਹੀਆਂ ਨੇ, ਇਹ ਹੋਛੀਆਂ ਪਿਰਤਾਂ,
ਛਿੱਕੇ ਇਖ਼ਲਾਕ ਟੰਗਿਆ, ਹੋਇਆ 'ਦੁਲਾਰੀਆਂ।'

ਰੁਤਬੇ, ਇਨਾਮ, ਮਾਣਤਾ ਲਈ, ਹਿਲਾਉਟੀ ਹੈ ਪੂਛ ਪੈਂਦੀ,
ਮਿਲੀਆਂ ਹਰੇਕ ਯੁੱਗ ਵਿਚ, ਏਦਾਂ ਹੀ ਅਹੁਦੇਦਾਰੀਆਂ, ਸਰਦਾਰੀਆਂ।

ਕੀ ਦੁੱਖ ਦਾ ਭਰੋਸਾ, ਬਣਦਾ ਜੋ ਸਾਥਣੋਂ,
ਦੋਸ਼ੀ ਲਵੇਰੀਆਂ ਨਾ, ਗਾਵਾਂ ਵਿਚਾਰੀਆਂ।

ਕੀ ਕਰਨ ਉਜਰਤੀ ਮੁਲਾਜ਼ਮ, ਮਾਰੇ ਹੋਏ ਮਹਿੰਗ ਦੇ,
ਲੋੜੀਂਦੀ ਵਸਤ-ਵੇਚਕਾਂ, ਜੇਬ੍ਹਾਂ ਲੰਗਾਰੀਆਂ।

ਸਾਰੇ ਗ਼ੁਲਾਮ ਲੋਕੀ, ਉਤਪਾਦਕ ਤੇ ਵੇਚਕ ਆਜ਼ਾਦ ਨੇ,
ਹੋਏ ਆਜ਼ਾਦ ਜਦ ਤੋਂ, ਪੱਲੇ ਨੇ ਆਵਾਜ਼ਾਰੀਆਂ।

ਅਗੋਂ ਨੂੰ ਹਿੰਦ-ਪਾਕ ਦੇ, ਲੋਕਾਂ ਦਾ ਕੀ ਬਣੇਗਾ ?
ਕਿਧਰੇ ਨਾ ਮਿੱਤ ਆਗੂ, ਜਿਨ੍ਹਾਂ ਹਰੇਕ ਖੇਤਰ ਚਠਰੀਆਂ ਨੇ ਮਾਰੀਆਂ।

## ਗ਼ਜ਼ਲ

—ਅਜੀਤ ਸਿੰਘ ਚੀਮਾ

ਬੇਇਤਬਾਰੇ ਯਾਰ ਤੇ ਇਤਬਾਰ ਕੋਈ ਕੀ ਕਰੇ
ਬੇਵਫ਼ਾ ਦੇ ਨਾਲ ਦੱਸੋ ? ਪਿਆਰ ਕੋਈ ਕੀ ਕਰੇ।

ਜਿਸ ਵਣਜ ਚੋਂ ਹਰ ਦਫ਼ਾ, ਨੁਕਸਾਨ ਹੁੰਦਾ ਹੀ ਰਹੇ
ਘਾਟੇ ਵੰਦਾ ਇਹੋ ਜਿਹਾ ਵਾਪਾਰ ਕੋਈ ਕੀ ਕਰੇ

ਜਿਸ ਦੇ ਅੰਦਰ ਪਿਆਰ ਦੀ, ਕੀਮਤ ਨਾ ਹੀ ਕਦਰ ਹੈ
ਉਦੇ ਉਤੋਂ ਜਾਨ ਨੂੰ ਨਸਾਰ ਕੋਈ ਕੀ ਕਰੇ।

ਜਿਸ ਤੋਂ ਸ਼ਾਹ ਸਵਾਰ ਨੂੰ, ਗਿਰਨੇ ਦਾ ਖਦਸ਼ਾ ਰਹੇ
ਐਸੇ ਅੜੀਅਲ ਟੱਟੂ ਨੂੰ ਸਵਾਰ ਕੋਈ ਕੀ ਕਰੇ।

ਜਿਸ ਦੀ ਕਿਸ਼ਤੀ ਵਿਚ ਹਜ਼ਾਰਾਂ ਛੇਕ ਹੋਣ ਥਾਂ ਕੁ ਥਾਂ
ਉਸ ਦੇ ਵਿਚ ਬੈਠ ਕੇ, ਨਦੀ ਪਾਰ ਕੋਈ ਕੀ ਕਰੇ।

ਜਿਸ ਪੁਰਾਣੇ ਰੋਗ ਦੀ ਤਸ਼ਖੀਸ਼ ਹੀ ਨਹੀਂ ਹੋ ਸਕੀ,
ਉਸ ਦੇ ਇਲਾਜ ਲਈ ਵਿਚਾਰ ਕੋਈ ਕੀ ਕਰੇ।

ਕਈ ਦਫ਼ਾ ਜਿਸ ਜ਼ਿੰਦਗੀ ਵਿਚ ਧੋਖਾ ਦਿੱਤਾ ਚੀਮਿਆਂ
ਦੱਸੋ ਤੁਸੀਂ ਉਸ ਤੋਂ ਇਤਬਾਰ ਕੋਈ ਕੀ ਕਰੇ।

*ਪਿੰਡ ਬੁਸੋਵਾਲ (ਸੁਲਤਾਨਪੁਰ)*

# ਕਲਮਾਂ ਦਾ ਵਾਰਸ ਨਾਮਧਾਰੀ ਪਰਿਵਾਰ

*—ਢਿੱਲੋਂ ਪ੍ਰੀਤ*

ਕਲਮ ਦੇ ਵਾਰਸਾਂ ਦੀ ਕਰਨ ਲੱਗਾਂ ਛੰਦਾ ਬੰਦੀ, ਇਹੋ ਮੇਰੀ ਕਵਿਤਾ ਤੇ ਇਹੋ ਅਰਦਾਸ ਏ
ਸੋਣ ਪਪੀਹੇ ਵਾਂਗ ਸਾਹਿਤ ਨੂੰ ਪੁਕਾਰਿਆਏ, ਪਰ ਅਜੇ ਬੁਝੀ ਨਾਂ ਪਿਆਸੇ[1] ਦੀ ਪਿਆਸ ਏ।
ਲੋਕ ਹਿਤਾਂ ਵਾਸਤੇ ਜੂਝਿਆ ਮੈਦਾਨ ਵਿਚ, ਹੋ ਗਿਆ ਉਦਾਸੀ[2] ਅਮਰ ਜ਼ਿੰਦਗੀ ਚੋਂ ਪਾਸ ਏ।
ਕਰਮ ਸਿੰਘ ਬਾਲਮ[3] ਤੇ ਅਮਰ ਸਿੰਘ ਨਕੋੜੇ ਵਾਲੇ[4], ਪ੍ਰਕਾਸ ਰਾਏਸਰੀ[5] ਤੇ ਘਾਰੂ ਗੁਰਦਾਸ[6] ਏ।

ਵਿਰਕ ਸਵਰਨ ਸਿੰਘ[7] ਧਨੀ ਉਹ ਸਟੇਜ ਦਾ ਏ, ਲੇਖਕ ਆਲੋਚਕ ਕਵੀ ਤੇ ਬੁਲਾਰਾ ਏ।
ਸੁਘੜ ਸੁਜਾਨ ਨਿਰਮਾਣ ਬੁਝੀ ਜੀਵੀਆਂ 'ਚ, ਜੋਸ਼ ਜਸਵੰਤ ਸਿੰਘ[8] ਹਰਮਨ ਪਿਆਰਾ ਏ।
ਮਾ. ਅਮਰੀਕ ਸਿੰਘ[9] ਕਲਮ ਦਾ ਏ ਧਨੀ ਜਿਹੜਾ ਜਿਹਨੂੰ ਲੋਕ ਆਖਦੇ ਨੇ ਸਾਹਿਤ ਦਾ ਸਿਤਾਰਾ ਏ।
ਕਿਸਾਨ ਸਾਧੂ ਸਿੰਘ[10] ਜਿਹਨੂੰ ਵਿਰਸੇ ਚੋਂ ਦਾਤ ਮਿਲੀ, ਖੋਜੀ ਇਤਿਹਾਸ ਦਾ ਤੇ ਵਹਿਮੀ ਦਾ ਦੁਲਾਰਾ ਏ।

ਬਲੀ ਸ਼ਮਾਂ ਸਾਹਿਤ ਦੀ ਨਚ ਪਿਆ ਪ੍ਰਵਾਨਾ[11], ਕਲਮ ਉਹਦੀ ਸ਼ਮਾਂ ਸ਼ਮਾਂ ਸਦਾ ਰਹੀ ਪੁਕਾਰਦੀ
ਕਵੀ ਪ੍ਰੀਤਮ ਸਿੰਘ[12] ਜਿਹੜਾ ਸਾਹਿਤ ਵਿਚ ਡੂਬਾ ਰਿਹਾ, ਕਲਮ ਹਮੇਸ਼ਾ ਜਿਨੂੰ ਵਾਜਾਂ ਰਹਿੰਦੀ ਮਾਰਦੀ
ਅੱਖਰਾਂ 'ਚ ਕਵਿਤਾ ਨੂੰ ਜਿਸਨੇ ਸ਼ਿੰਗਾਰਿਆ ਏ, ਰਸ ਆਵੇ ਪੜਿਆ ਸ਼ਿੰਗਾਰੇ ਸ਼ਿੰਗਾਰ[13] ਦੀ
ਰਾਮ ਦਾ ਵਿਜੋਗੀ ਸਤਿਗੁਰੂ ਗੁਰੂ ਪ੍ਰਤਾਪ ਸਿੰਘ[14], ਯਾਦ ਸੀਨੇ ਲਾ ਕੇ ਰੱਖੀ ਚੀਨੀ ਅਸਵਾਰ ਦੀ।

ਵਹਿਮ ਜਿਹਨੂੰ ਲਗਾ ਰਿਹਾ ਗੁਰ ਇਤਿਹਾਸ ਦਾ ਏ, ਤਰਨ ਸਿੰਘ ਵਹਿਮੀ[15] ਨਾਲ ਕਲਮ ਦੇ ਨਿਭਾ ਗਿਆ।
ਚੱਕਰਵਰਤੀ[16] ਪਿਆ ਇਤਿਹਾਸ ਦਿਆ ਚਕਰਾਂ ਚ, ਆਲਮ ਨਿਧਾਨ[17] ਜੱਸ ਲਿਖਕੇ ਤੇ ਗਾ ਗਿਆ।
ਕਾਲਾ ਸਿੰਘ[18] ਗਿਆਨੀ ਲਿਖੀ ਵਾਰਤਾ ਸੀ ਕੂਕਿਆਂ ਦੀ, ਬਿਸ਼ਨ ਹਿਸਟੋਰੀਅਨ[19] ਚਾਰ ਚੰਨ ਲਾ ਗਿਆ।
ਅਰਸ਼ੀ ਫਰਿਸ਼ਤਾ[20] ਸੰਨਖਤਰਾ[21] ਤੇ ਲਾਇਲਪੁਰੀ[22], ਕਵੀ ਜਿਉਣ ਸਿੰਘ[23] ਸੀ ਸਟੇਜ ਉੱਤੇ ਛਾ ਗਿਆ।

ਰੱਬ ਰੂਪ ਰੱਬ ਦਾ ਸੀ ਮਾਸਟਰ ਨਿਹਾਲ ਸਿੰਘ[24], ਗੁਰੂ ਚਰਨਾਂ 'ਚ ਸਾਰੀ ਉਮਰ ਗੁਜਾਰੀ ਏ।
ਗੱਲ ਤੇ ਹਵਾਲ ਜਿਸ ਲਿਖਿਆ ਗੁਰੂ ਬਾਰਵੇਂ ਦਾ, ਸੰਤੋਖ ਸਿੰਘ ਬਾਹੋਵਾਲ[25] ਗਿਆ ਬਲਹਾਰੀ ਏ।
ਗਿਆਨੀ ਗਿਆਨ ਸਿੰਘ[26] ਅਤੇ ਕਵੀ ਹਰਨਾਮ ਸਿੰਘ ਕਾਦਰਾ ਬਾਦੀ[27] ਨੇ ਲਿਖੀ ਗਾਥਾ ਸਾਰੀ ਏ।
ਗੰਦਾ ਸਿੰਘ ਜੱਟ[28] ਉੱਦਮ ਸਿੰਘ ਆਜਿਜ਼[29] ਮੋਰੀ ਵਾਲਾ, ਰਤਨ ਸਿੰਘ ਕੂਕਾ[30] ਗੁਰਭਜਨ ਨਾਮਧਾਰੀ[31] ਏ

ਕੰਵਰ ਲਾਲ ਸਿੰਘ[32] ਤੇ ਮੁਨਸ਼ਾ ਸਿੰਘ[33] ਦੁਖੀ ਜਿਹਾ, ਨਿਰੰਜਨ ਮਰਗੋਸ਼ ਕਬਿੱਤ ਚਾਲ ਲਿਖੀ ਏ
ਜੀਤ ਸੁਰਜੀਤ[35] ਜਗਦੀਸ਼ ਵਰਿਆਮ[36] ਜੀ ਨੇ, ਖੋਜ ਖੋਜ ਇਤਿਹਾਸ ਦੀ ਭਾਲ ਲਿਖੀ ਏ।
ਨਿਰੰਕਾਰ[37] ਚੇਤਨ ਜਸਵਿੰਦਰ ਹਿਸਟੋਰੀਅਨ[38], ਲਿਖੀ ਗੱਲ ਸਦਾ ਵੀਚਾਰ ਨਾਲ ਲਿਖੀ ਏ।
ਨਾਹਰ ਸਿੰਘ[39] ਐਸੇ ਮਹਾਰਾਜ ਗੁਰਦਿਆਲ ਸਿੰਘ[40], ਹਿਸਟਰੀ ਲਿਖੀ ਕਰਕੇ ਪੜਤਾਲ ਲਿਖੀ ਏ।

ਪੰਜਾਬੀ ਬਖਸ਼ੀਸ਼[41] ਐਸ ਐਸ ਮਨਧੀਰ ਸਿੰਘ[42], ਦਰਦੀ ਗੁਪਾਲ[43] ਜਾਂ ਸਰਬ ਸ਼ਕਤੀਮਾਨ[44] ਏ।
ਪ੍ਰੀਤਮ ਸਿੰਘ ਪੰਛੀ[45] ਤੇ ਜਸ[46] ਅਮਰ ਭਰਤੀ ਜੀ[47], ਬੇਅੰਤ ਕੌਰ[48] ਬੀਬੀ ਕੀਤੀ ਖੋਜ ਮਹਾਨ ਏ।
ਲਿਖਿਆ ਏ ਖਰਲ[49] ਜੀ ਨੇ ਸ਼ਹੀਦਾਂ ਦੀ ਜੀਵਨੀ ਨੂੰ, ਤਥਾਂ ਰਾਹੀਂ ਦਿੱਤਾ ਭਰਪੂਰ ਬਿਆਨ ਏ।
ਪੰਡਿਤ ਰਾਜਿੰਦਰ ਸਿੰਘ[50] ਗੁਰੂ ਸਰ ਵਾਲਿਆਂ ਦਾ, ਸਤਿਜੁਗ ਵਿਚ ਰਿਹਾ ਮਾਨ ਅਤੇ ਸ਼ਾਨ ਏ।

ਤੇਜਾ ਸਿੰਘ ਸੇਖਲ[51] ਤੇ ਭਾਈ ਨਿਹਾਲ ਸਿੰਘ[52] ਜੀ ਨੇ, ਚੰਦਾ ਸਿੰਘ ਝੱਬਰ[53] ਨੇ ਭਰੀਆਂ ਉਡਾਰੀਆਂ।
ਗੁਰਬਖਸ਼ ਸਿੰਘ ਰਾਮਪੁਰੀ[54] ਮਾਸਟਰ ਅਜੀਤ ਚੀਮਾ[55], ਲਾਇਲ ਅਜੀਤ[56] ਸਾਹਿਤ ਵਿਚ ਮਲਾਂ ਮਾਰੀਆਂ।
ਸਵਰਨ ਸਨੇਹੀ[57] ਅਤੇ ਸਾਜਨ ਸੰਤੋਖ ਸਿੰਘ[58], ਸਾਹਿਤ ਨਾਲ ਰਖੀਆਂ ਨੇ ਮੁੱਢ ਤੋਂ ਹੀ ਯਾਰੀਆਂ।
ਗੁਰਬਚਨ[59] ਚੰਡੀਗੜ੍ਹ ਨਰਿੰਦਰ ਸਿੰਘ[60] ਮੰਡੀਵਾਲੇ, ਸਿਝੀਆਂ ਨੇ ਇਹਨਾਂ ਸਦਾ ਕਾਵਿ ਕਿਆਰੀਆਂ।

ਦਲੀਪ ਸਿੰਘ ਨਾਮਧਾਰੀ[੬੧] ਖਜਾਨ ਸਿੰਘ[੬੨] ਇਨਸਾਫ, ਖੜਕ ਸਿੰਘ ਭਮਰਾ[੬੩] ਸੁਹੇਲ ਸਿੰਘ ਧੀਰ[੬੪] ਏ।
ਜੁਗਿੰਦਰ ਸਿੰਘ ਕੰਗ[੬੫] ਲੋਕ ਕਵੀ ਬਲਵੰਤ ਸਿੰਘ[੬੬], ਬਲਬੀਰ ਢਿੱਲੋਂ[੬੭] ਸੰਧੂ ਕੌਰ ਜਗੀਰ[੬੮] ਏ।
ਬਖਸ਼ੀਸ਼ ਸਿੰਘ ਸਫਰੀ[੬੯] ਨਿਮਾਣਾ ਸ਼ਰਧਾ ਸਿੰਘ ਸੰਤ[੭੦], ਅਜੈਬ ਸਿੰਘ ਖਾਦਮ[੭੧] ਤੇ ਡਾ. ਕਸ਼ਮੀਰ[੭੨] ਏ।
ਹਰਸਾ ਸਿੰਘ ਬਾਠ[੭੩] ਕੇਹਰ ਸਿੰਘ ਹਮਰਾਹੀ[੭੪], ਜਸਵੰਤ ਸਿੰਘ ਰਾਜ[੭੫] ਤੇ ਤਰਸ ਦਲਬੀਰ[੭੬] ਏ।

ਬੇਅੰਤ ਸਿੰਘ ਸੋਖਲ[੭੭] ਕਰਨੈਲ ਸਿੰਘ ਅਸਪਾਲ[੭੮], ਇਕਬਾਲ ਮਨਚੰਦਾ[੭੯] ਤੇ ਅਰਜਨ ਅਜ਼ਾਦ[੮੦] ਏ।
ਸੂਬਾ ਬਲਵਿੰਦਰ ਸਿੰਘ[੮੧] ਗਿਆਨੀ ਗੁਪਾਲ[੮੨] ਦਿੱਲੀ ਖੁਰਸ਼ੀਦੀ[੮੩] ਜੀ ਦਾ ਵਜਿਆ ਨਾਦ ਏ।
ਪੂਰਨ ਨਿਰਾਲਾ[੮੪] ਅਤੇ ਹਰਭਜਨ ਸਿੰਘ ਰਾਜਾ[੮੫], ਕੁਲਦੀਪ ਸਿੰਘ ਦੀਪ[੮੬] ਕਿ ਏਲਨਾਬਾਦ ਏ।
ਰਾਜ ਰਾਜਿੰਦਰ ਸਿੰਘ[੮੭] ਵੜੈਚ ਬਲਦੇਵ ਸਿੰਘ[੮੮], ਸੂਫੀ ਅਜੀਤ ਉਸਤਾਦਨ[੮੯] ਉਸਤਾਦ ਏ।

ਕੇਹਰ ਸਿੰਘ ਕੇਹਰ[੯੦] ਗੁਰਬਖਸ਼ ਸਿੰਘ ਸ਼ੌਕ[੯੧] ਜਿਹੜਾ, ਬੜਾ ਨਾਲ ਕਵਿਤਾ ਦੇ ਇਹਨਾਂ ਦਾ ਪਿਆਰ ਏ।
ਮਹਿੰਦਰ ਪ੍ਰੀਤ[੯੨] ਦਮਨ[੯੩] ਅਜਾਦ[੯੪] ਨੇ ਭੁਰਾ ਸਕੇ, ਥਾਈਲੈਂਡ ਵਿਚ ਜਿਹਨਾਂ ਦਾ ਹੀ ਘਰ ਬਾਰ ਏ।
ਬਲਵੰਤ ਸਿੰਘ[੯੫] ਏਲਨਾਬਾਦੀ ਖੋਜੀ ਇਤਿਹਾਸ ਦਾ ਸੀ, ਸੰਤ ਨਗਰ ਵਾਸੀ ਗਾਬਾ ਸਿੰਘ[੯੬] ਜਥੇਦਾਰ ਏ।
ਸਰਦੂਲ ਸਿੰਘ ਕੋਟਲੀ[੯੭] ਤਾਰਾ ਸਿੰਘ ਅਨਜਾਣ[੯੮], ਹਰਮਨ ਪਿਆਰਾ ਤੇ ਯਾਰਾਂ ਦਾ ਯਾਰ ਏ।

ਮਹਿਲ ਸਿੰਘ ਮਲੀ[੯੯] ਸਵਰਨ ਸਿੰਘ[੧੦੦] ਚੀਮਾ ਮੌਜੀ[੧੦੧], ਹੰਸ ਗੁਰਮੇਲ[੧੦੨] ਤੇ ਔਲਖ ਗੁਪਾਲ[੧੦੩] ਏ।
ਗੁਰਮੁਖ[੧੦੪] ਗੁਰਾਇਆ ਨਰੈਣ ਸਿੰਘ ਬਾਜਵਾ[੧੦੫], ਭਿੰਡਰ ਜਸਵਿੰਦਰ[੧੦੬] ਜੁੜਿਆ ਕਵਿਤਾ ਦੇ ਨਾਲ ਏ।
ਮੁਕਤਾ ਜੁਗਿੰਦਰ ਸਿੰਘ[੧੦੭] ਲੇਖਕ ਬੁਲਾਰ ਗਾਇਕ, ਰਾਗ ਵਿਚ ਜਾਣੇ ਚੰਗਾ ਸੁਰ ਅਤੇ ਤਾਲ ਏ।
ਲਖਵਿੰਦਰ ਸਿੰਘ ਬਾਜਵਾ[੧੦੮] ਲਖਗੁਣਾਂ ਵਾਲਾ ਬੰਦਾ, ਸਾਹਿਤ ਦਾ ਸਦਾਈ ਢਿੱਲੋਂ ਪ੍ਰੀਤ ਗੁਰਦਿਆਲ ਏ।

***ਫੁੱਟ ਨੋਟ***

੧. ਵਰਿਆਮ ਸਿੰਘ ਪਿਆਸਾ ੨. ਸੰਤ ਰਾਮ ਉਦਾਸੀ ੩. ਕਰਮ ਸਿੰਘ ਬਾਲਮ ੪. ਅਮਰ ਸਿੰਘ ਨਕੋਂਡੇਵਾਲਾ ੫. ਪ੍ਰਕਾਸ਼ ਸਿੰਘ ਰਾਏਸਰੀ ੬. ਗੁਰਦਾਸ ਸਿੰਘ ਘਾਰੂ ੭. ਸਵਰਨ ਸਿੰਘ ਵਿਰਕ ੮. ਜਸਵੰਤ ਸਿੰਘ ਜੋਸ਼ ੯. ਮਾ. ਅਮਰੀਕ ਸਿੰਘ ੧੦. ਸਾਧੂ ਸਿੰਘ ਕਿਸਾਨ ੧੧. ਹਰਭਜਨ ਸਿੰਘ ਪ੍ਰਵਾਨਾ ੧੨. ਪ੍ਰਤੀਮ ਸਿੰਘ ਕਵੀ ੧੩. ਸਿਗਾਰਾ ਸਿੰਘ ਸਿਗਾਰ, ੧੪. ਸਤਿਗੁਰ ਪ੍ਰਤਾਪ ਸਿੰਘ, ੧੫. ਸੰਤ ਤਰਨ ਸਿੰਘ ਵਹਿਮੀ, ੧੬. ਸੰਤ ਇੰਦਰ ਸਿੰਘ ਚੱਕਰਵਰਤੀ, ੧੭. ਨਿਧਾਨ ਸਿੰਘ ਆਲਮ, ੧੮. ਕਾਲਾ ਸਿੰਘ ਗਿਆਨੀ, ੧੯. ਬਿਸ਼ਨ ਸਿੰਘ ਹਿਸਟੋਰੀਅਨ, ੨੦. ਮੰਗਲ ਸਿੰਘ ਅਰਸੀ ਫਰਿਸ਼ਤਾ, ੨੧. ਸੰਤ ਆਤਮਾ ਸਿੰਘ ਸਨਖਤ੍ਰਵੀ, ੨੨. ਸੰਤ ਮੰਗਲ ਸਿੰਘ ਲਾਇਲਪੁਰੀ, ੨੩. ਸੰਤ ਜਿਊਣ ਸਿੰਘ ਕਵੀ, ੨੪. ਮਾ. ਨਿਹਾਲ ਸਿੰਘ, ੨੫. ਸੰਤ ਸੰਤੋਖ ਸਿੰਘ ਬਾਹੋਵਾਲ, ੨੬. ਗਿਆਨੀ ਗਿਆਨ ਸਿੰਘ, ੨੭. ਹਰਨਾਮ ਸਿੰਘ ਕਾਦਰਾਬਾਦੀ, ੨੮. ਗੋਂਦਾ ਸਿੰਘ ਜੱਟ, ੨੯. ਊਦਮ ਸਿੰਘ ਆਜਜ ਮੋਗੀਵਾਲਾ, ੩੦. ਰਤਨ ਸਿੰਘ ਕੂਕਾ, ੩੧. ਗੁਰਭਜਨ ਸਿੰਘ, ੩੨. ਲਾਲ ਸਿੰਘ ਕੰਵਲ, ੩੩. ਮੁਨਸ਼ਾ ਸਿੰਘ ਦੁਖੀ, ੩੪. ਨਿਰੰਜਨ ਮਰਗੋਸ਼, ੩੫. ਸੁਰਜੀਤ ਸਿੰਘ ਜੋਤ, ੩੬. ਜਗਦੀਸ਼ ਸਿੰਘ ਵਰਿਆਮ, ੩੭. ਨਿਰੰਕਾਰ ਸਿੰਘ ਚੇਤਨ, ੩੮. ਜਸਵਿੰਦਰ ਸਿੰਘ ਹਿਸਟੋਰੀਅਨ, ੪੦. ਮਹਾਰਾਜ ਗੁਰਦਿਆਲ ਸਿੰਘ, ੪੧. ਬਖਸ਼ੀਸ਼ ਸਿੰਘ ਪੰਜਾਬੀ, ੪੨. ਐਸ ਐਸ ਮਨਧੀਰ ਸਿੰਘ, ੪੩. ਗੁਪਾਲ ਸਿੰਘ ਦਰਦੀ, ੪੪. ਸਰਬ ਸ਼ਕਤੀਮਾਨ, ੪੫. ਪ੍ਰੀਤਮ ਸਿੰਘ ਪੰਛੀ, ੪੬. ਜਸਵੰਤ ਸਿੰਘ ਜੱਸ, ੪੭. ਅਮਰ ਭਰਤੀ ਜੀ, ੪੮. ਪ੍ਰਿੰ. ਬੇਅੰਤ ਕੌਰ, ੪੯. ਸੂਬਾ ਸੁਰਿੰਦਰ ਕੌਰ ਖਰਲ, ੫੦. ਪੰਡਿਤ ਰਾਜਿੰਦਰ ਸਿੰਘ, ੫੧. ਤੇਜਾ ਸਿੰਘ ਸੋਖਲ, ੫੨. ਭਾਈ ਨਿਹਾਲ ਸਿੰਘ, ੫੩. ਚੰਦਾ ਸਿੰਘ ਝਬਰ, ੫੪. ਗੁਰਬਖਸ਼ ਸਿੰਘ ਰਾਮਪੁਰੀ, ੫੫. ਮਾ. ਅਜੀਤ ਸਿੰਘ ਚੀਮਾ, ੫੬. ਅਜੀਤ ਸਿੰਘ ਲਾਇਲ, ੫੭. ਸਵਰਨ ਸਿੰਘ ਸਨੇਹੀ, ੫੮. ਸਾਜਨ ਸੰਤੋਖ ਸਿੰਘ, ੫੯. ਗੁਰਬਚਨ ਸਿੰਘ ਚੰਡੀਗੜ੍ਹ, ੬੦. ਨਰਿੰਦਰ ਸਿੰਘ ਮੰਡੀਵਾਲੇ, ੬੧. ਦਲੀਪ ਸਿੰਘ ਨਾਮਧਾਰੀ, ੬੨. ਖਜਾਨ ਸਿੰਘ ਇਨਸਾਫ, ੬੩. ਖੜਕ ਸਿੰਘ ਭਮਰਾ, ੬੪. ਸੁਹੇਲ ਸਿੰਘ ਧੀਰ, ੬੫. ਜੁਗਿੰਦਰ ਸਿੰਘ ਕੰਗ, ੬੬. ਬਲਵੰਤ ਸਿੰਘ ਸੰਧੂ, ੬੭. ਬਲਬੀਰ ਸਿੰਘ ਢਿਲੋਂ, ੬੮. ਜਗੀਰ ਕੌਰ ਸੰਧੂ, ੬੯. ਬਖਸ਼ੀਸ਼ ਸਿੰਘ ਸਫਰੀ, ੭੦. ਸੰਤ ਸਰਧਾ ਸਿੰਘ ਨਿਮਾਣ, ੭੧. ਅਜੈਬ ਸਿੰਘ ਖਾਦਮ, ੭੨. ਡਾ. ਕਸ਼ਮੀਰ ਸਿੰਘ, ੭੩. ਹਰਸਾ ਸਿੰਘ ਬਾਠ, ੭੪. ਕੇਹਰ ਸਿੰਘ ਹਮਰਾਹੀ, ੭੫. ਜਸਵੰਤ ਸਿੰਘ ਰਾਜ, ੭੬. ਦਲੀਬਰ ਸਿੰਘ ਤਰਸ, ੭੭. ਬੇਅੰਤ ਸਿੰਘ ਸੋਖਲ, ੭੮. ਕਰਨੈਲ ਸਿੰਘ ਅਸਪਾਲ, ੭੯. ਇਕਬਾਲ ਸਿੰਘ ਮਨਚੰਦਾ, ੮੦. ਅਰਜਨ ਸਿੰਘ ਅਜਾਦ, ੮੧. ਸੂਬਾ ਬਲਵਿੰਦਰ ਸਿੰਘ, ੮੨. ਗੁਪਾਲ ਸਿੰਘ ਦਿੱਲੀ, ੮੩. ਸੁਰਜੀਤ ਖੁਰਸ਼ੀਦੀ, ੮੪. ਪੂਰਨ ਸਿੰਘ ਨਿਰਾਲਾ, ੮੫. ਹਰਭਜਨ ਸਿੰਘ ਰਾਜਾ, ੮੬. ਕੁਲਦੀਪ ਸਿੰਘ ਦੀਪ, ੮੭. ਰਾਜਿੰਦਰ ਸਿੰਘ ਰਾਜ, ੮੮. ਬਲਦੇਵ ਸਿੰਘ ਵੜੈਚ, ੮੯. ਅਜੀਤ ਸਿੰਘ ਸੂਫੀ, ੯੦. ਕੇਹਰ ਸਿੰਘ ਕੇਹਰ, ੯੧. ਗੁਰਬਖਸ਼ ਸਿੰਘ ਸੌਕ, ੯੨. ਮਹਿੰਦਰ ਸਿੰਘ ਪ੍ਰੀਤ, ੯੩. ਇੰਦਰ ਸਿੰਘ ਦਮਨ, ੯੪. ਜਗਜੀਤ ਸਿੰਘ ਅਜਾਦ, ੯੫. ਬਲਵੰਤ ਸਿੰਘ ਏਲਨਾਬਾਦੀ, ੯੬. ਤਾਬਾ ਸਿੰਘ ਕਵੀ, ੯੭. ਸਰਦੂਲ ਸਿੰਘ ਕੋਟਲੀ, ੯੮. ਤਾਰਾ ਸਿੰਘ ਅਨਜਾਣ, ੯੯. ਮਹਿਲ ਸਿੰਘ ਮਲੀ, ੧੦੦. ਸੁਵਰਨ ਸਿੰਘ ਚੀਮਾ, ੧੦੧. ਗੁਰਦਿਆਲ ਸਿੰਘ ਮੌਜੀ, ੧੦੨. ਗੁਰਮੇਲ ਸਿੰਘ ਹੰਸ, ੧੦੩. ਗੁਪਾਲ ਸਿੰਘ ਔਲਖ, ੧੦੪. ਗੁਰਮੁਖ ਸਿੰਘ ਗੁਰਾਇਆ, ੧੦੫. ਨਰੈਣ ਸਿੰਘ ਬਾਜਵਾ, ੧੦੬. ਜੁਗਿੰਦਰ ਸਿੰਘ ਭਿੰਡਰ, ੧੦੭. ਜੁਗਿੰਦਰ ਸਿੰਘ ਮੁਕਤਾ, ੧੦੮. ਲਖਵਿੰਦਰ ਸਿੰਘ ਬਾਜਵਾ।

# ਮੇਰਾ ਦੇਸ਼ ਆਜ਼ਾਦੀਆਂ ਮਾਣਦਾ ਰਹੇ

—ਜੋਗਿੰਦਰ ਸਿੰਘ ਕੰਗ

ਮਹਿੰਗੀ ਏਸ ਆਜ਼ਾਦੀ ਨੂੰ ਲੈਣ ਖਾਤਿਰ
ਜਾਨਾਂ ਲੱਖਾਂ ਹੀ ਘੋਲ ਘੁਮਾਈਆਂ ਨੇ।

ਜੰਞੂ ਤਿਲਕ ਖਾਤਿਰ ਸੀਸ ਵਾਰ ਦਿੱਤੇ
ਜਾਨਾਂ ਬੇ-ਕਸੂਰ ਫੇਰ ਬਚਾਈਆਂ ਨੇ।

ਪਰਿਵਾਰ ਵਾਰ ਕਿਹਾ ਹੌਲਾ ਭਾਰ ਕੀਤਾ
ਮਾਛੀਵਾੜੇ ਦੀਆਂ ਇਹ ਗਵਾਹੀਆਂ ਨੇ।

ਪੁੱਛ ਲਓ ਸਰਹੰਦ ਦੀ ਕੰਧ ਕੋਲੋਂ,
ਜਿੰਦਾਂ ਨੀਹਾਂ ਚੋਂ ਜਿੱਥੇ ਚਿਣਾਈਆਂ ਨੇ।

ਹੂੰਝ ਸੁਟਿਆ ਜਾਬਰ ਜਰਵਾਣਿਆਂ ਨੂੰ
ਹਿੰਮਤ ਸਾਡੀ ਨੂੰ ਜੱਗ ਪ੍ਰਵਾਣਦਾ ਰਹੇ।

ਸਦਾ ਚਮਨ-ਆਜ਼ਾਦੀ ਤੇ ਰਹੇ ਖੇੜਾ
ਮੇਰਾ ਦੇਸ਼ ਆਜ਼ਾਦੀਆਂ ਮਾਣਦਾ ਰਹੇ।

ਤੱਤੀ ਲੋਹ 'ਤੇ ਚੌਂਕੜੇ ਲਾਈ ਬੈਠੇ
ਏਥੇ ਸਿਰਾਂ ਤੇ ਆਰੀ ਚਲਾਈ ਹੋਈ ਏ।

ਇਤਿਹਾਸ ਪੁੱਛ ਲਓ ਗੜ੍ਹੀ ਚਮਕੌਰ ਕੋਲੋਂ
ਚੰਡੀ ਯੋਧਿਆਂ ਰਣ 'ਚ ਵਾਹੀ ਹੋਈ ਏ।

ਕਾਹਨੂੰਵਾਨ ਦਾ ਛੰਭ ਪੁਕਾਰਦਾ ਏ
ਰੱਤ ਸੂਰਿਆਂ ਏਥੇ ਵਹਾਈ ਹੋਈ ਏ।

ਮਲੇਰ.ਕੋਟਲੇ ਤੋਪਾਂ ਉਡਾਏ ਕੂਕੇ
ਸਤਿਗੁਰਾਂ ਦੀ ਪਈ ਜੁਦਾਈ ਹੋਈ ਏ।

ਜਿਵੇਂ ਬੰਦੇ ਸੀ ਫਤਹਿ ਸਰਹੰਦ ਕੀਤੀ
ਮੂੰਹ ਮੋੜਦਾ ਸਦਾ ਤੂਫਾਨ ਦਾ ਰਹੇ

ਭਗਤ ਸਿੰਘ ਸੁਭਾਸ਼ ਇਹ ਲੋਚਦੇ ਸੀ,
ਮੇਰਾ ਦੇਸ਼ ਆਜ਼ਾਦੀਆਂ ਮਾਣਦਾ ਰਹੇ।

ਇਹ ਨੂਰ ਤੋਂ ਉਪਜਿਆ ਜੱਗ ਸਾਰਾ
ਸੱਚੇ ਪ੍ਰਭੂ ਨੇ ਰਚਨ ਰਚਾਈ ਹੋਈ ਏ।

ਵੇਦ ਸ਼ਾਸਤਰ ਗੀਤਾ ਕੁਰਾਨ ਬਾਈਬਲ
ਆਦਿ-ਗ੍ਰੰਥ 'ਚ ਗੀਤ ਦਰਸਾਈ ਹੋਈ ਏ।

ਨਾਮਦੇਵ ਕਬੀਰ ਰਵਿਦਾਸ ਧੰਨੇ
ਲੀਲ੍ਹਾ ਅਜਬ ਹੀ ਏਥੇ ਰਚਾਈ ਹੋਈ ਏ।

ਪ੍ਰੀਤ-ਮਾਲਾ ਦੇ ਮਣਕੇ ਪਰੋਣ ਖਾਤਿਰ
ਨਾਨਕ ਗੁਰੂ ਰਬਾਬ ਵਜਵਾਈ ਹੋਈ ਏ।

ਟੱਲ ਸੰਖ ਵਜਾਵੇ ਕੋਈ ਬਾਂਗ ਦੇਵੇ
ਮਨ ਵਿਚ ਧਿਆਨ ਭਗਵਾਨ ਦਾ ਰਹੇ।

ਅਮਨ ਏਕਤਾ ਦੀ ਵਗੇ ਵਾ ਠੰਡੀ
ਮੇਰਾ ਦੇਸ਼ ਆਜ਼ਾਦੀਆਂ ਮਾਣਦਾ ਰਹੇ।

ਭੇਦ-ਭਾਵ ਤੇ ਅੰਧ-ਵਿਸ਼ਵਾਸ ਮੁਕੇ
ਮੰਤਵ ਸਦਾ ਹੀ ਮਾਨਵ-ਕਲਿਆਣ ਦਾ ਰਹੇ।

ਭੁੱਖ ਨੰਗ ਦਲਿਦਰਤਾ ਦੂਰ ਹੋਵਣ
ਕੋਈ ਵਿਹਲਾ ਨਾ ਘੱਟਾ ਛਾਣਦਾ ਰਹੇ।

ਉੱਚਾ ਹੋਵੇ ਇਖਲਾਕ ਹਿੰਦ ਵਾਸੀਆਂ ਦਾ,
ਹੱਕ ਕਿਸੇ ਦਾ ਨਾ ਕੋਈ ਮਾਣਦਾ ਰਹੇ।

ਭਾਰਤ ਸਦਾ ਹੀ ਸਾਨੂੰ ਖੁਸ਼ਹਾਲ ਦਿਸੇ,
ਝੰਡਾ ਝੂਲਦਾ ਸਦਾ ਉੱਚੀ ਸ਼ਾਨ ਦਾ ਰਹੇ।

ਹੋਵੇ ਮਹਿੰਗੀ ਆਜ਼ਾਦੀ ਦੀ ਨਿੱਤ ਰਾਖੀ,
ਡਰ ਇਹਨੂੰ ਨਾ ਕਿਸੇ ਸ਼ੈਤਾਨ ਦਾ ਰਹੇ।

ਪੁੱਜੇ "ਕੰਗ" ਪ੍ਰਗਤੀ ਬੁਲੰਦੀਆਂ 'ਤੇ,
ਮੇਰਾ ਦੇਸ਼ ਆਜ਼ਾਦੀਆਂ ਮਾਣਦਾ ਰਹੇ।

ਕਵਿਤਾ

## ਵਕਤ / ਨੀਲਮ ਸੰਜੀਵ

ਵਕਤ, ਜਿਵੇਂ ਖੰਭ ਲਾ ਕੇ ਉੱਡ ਗਿਆ।
ਚਿੜੀਆਂ ਨੇ ਚੋਗਾ ਚੁੱਗ ਛਡਿਆ।
ਉਡਾਰੀ ਵੀ ਮਾਰ ਗਈਆਂ।
ਪਰ ਮੈਂ ਉਥੇ ਦੀ ਉਥੇ ਹਾਂ, ਤੇ
ਹਾਲੇ ਵੀ ਬਾਜਰੇ 'ਚ ਸ਼ੱਕਰ ਰਲਾ ਕੇ
ਪਲੇਟ ਕੋਠੇ, ਛੱਤ ਤੇ ਧਰ ਦਿੰਦੀ ਹਾਂ।
ਸ਼ਾਇਦ ਕੋਈ ਭੁੱਲ ਭੁਲੇਖੇ ਆ ਜਾਵੇ।
ਤੇ ਦਾਣਾ ਚੁੱਗ ਜਾਏ।
ਇਕ ਦਿਨ ਕੀ ਵੇਖਦੀ ਹਾਂ।
ਚਾਰ ਪੰਜ ਚਿੜੀਆਂ ਪਲੇਟ ਲਾਗੇ ਬੈਠੀਆਂ
ਕੁਝ ਉਦਾਸ ਉਦਾਸ ਜਾਪੀਆਂ
ਉਹਨਾਂ ਵੱਲ ਜਦੋਂ ਮੈਂ ਗੌਰ ਨਾਲ ਵੇਖਿਆ,
ਇੰਝ ਲੱਗਾ ਜਿਵੇਂ ਪੁੱਛ ਰਹੀਆਂ ਹੋਣ
ਤੂੰ ਕਿ ਜਿਹਨਾਂ ਲਈ ਜ਼ਿੰਦਗੀ ਰੋਲ ਦਿੱਤੀ,
ਭਲਾ ਉਹ ਤੈਨੂੰ ਕਿਉਂ ਛੱਡ ਗਏ ?

—ਕਵਾਟਰ ਨੰ. 19,
ਸ਼ੂਗਰ ਮਿਲ ਸਟਾਫ ਕਲੋਨੀ, ਫਗਵਾੜਾ

# ਸੰਤ ਇੰਦਰ ਸਿੰਘ ਚੱਕਰਵਰਤੀ

—ਸੁਵਰਨ ਸਿੰਘ ਵਿਰਕ, ਕਰੀਵਾਲਾ

ਸੰਤ ਇੰਦਰ ਸਿੰਘ ਚੱਕਰਵਰਤੀ ਨਾਮਧਾਰੀ ਪੰਥ ਦੀ ਉੱਘੀ ਹਸਤੀ ਅਤੇ ਪੰਜਾਬੀ ਸਾਹਿਤ ਜਗਤ ਦੇ ਚਮਕਦੇ ਸਿਤਾਰੇ ਸਨ। ਉਹ ਸਤਿਜੁਗ (ਹਫਤਾਵਾਰ), ਜਿਸਨੂੰ ਲਾਹੌਰ ਸ੍ਰੀ ਭੈਣੀ ਸਾਹਿਬ, ਸ੍ਰੀ ਜੀਵਨ ਨਗਰ ਅਤੇ ਦਿੱਲੀ ਤੋਂ ਛਪਣ ਦਾ ਸੁਭਾਗ ਹਾਸਿਲ ਹੋਇਆ, ਅਤੇ ਜੋ ਨਾਮਧਾਰੀ ਦਰਬਾਰ ਦਾ ਅੱਠ ਦਹਾਕਿਆਂ ਤੋਂ ਬੁਲਾਰਾ ਚੱਲਿਆ ਆ ਰਿਹਾ ਹੈ; ਇਸ ਦੇ ਸਭ ਤੋਂ ਪ੍ਰਭਾਵਸ਼ਾਲੀ ਸੰਪਾਦਕ ਸਨ। ਉਹਨਾਂ ਨੂੰ "ਪ੍ਰਦੇਸੀ ਪ੍ਰੀਤਮ" ਆਦਿ ਕੁਝ ਹੋਰ ਪਰਚਿਆਂ ਦੀ ਸੰਪਾਦਨਾ ਵੀ ਕੀਤੀ। ਸਤਿਜੁਗ ਦੀ ਸੰਪਾਦਨਾ ਦੇ ਸਮੇਂ ਹੀ ਗੋਰੀ ਸਰਕਾਰ ਦੀਆਂ ਪ੍ਰੈੱਸ ਤੇ ਲਾਈਆਂ ਰੋਕਾਂ ਦੇ ਵਿਰੁੱਧ ਲਿਖਤਾਂ ਲਿਖਣ ਅਤੇ ਆਪਣੇ ਪਰਚੇ ਵਿਚ ਛਾਪਣ ਦੇ ਜੁਰਮ ਹੇਠ ਉਨ੍ਹਾਂ ਨੂੰ ਰੂਪੋਸ਼ ਵੀ ਹੋਣਾ ਪਿਆ। ਉਹ ਪੱਤਰਕਾਰ, ਇਕ ਸਫਲ ਨਾਵਲਕਾਰ, ਕਹਾਣੀਕਾਰ, ਨਾਟਕਕਾਰ ਅਤੇ ਆਲੋਚਕ ਹੋਣ ਤੋਂ ਇਲਾਵਾ ਇਕ ਵਧੀਆ ਸ਼ਾਇਰ ਹੀ ਨਹੀਂ ਸਗੋਂ "ਮਹਾਂਕਵੀ" ਵੀ ਸਨ, ਜਿਸਦੀ ਸ਼ਾਹਦੀ ਉਹਨਾਂ ਦੁਆਰਾ ਰਚਿਤ ਮਹਾਂਕਾਵਿ "ਮਾਲਵੇਂਦ੍ਰ" ਭਰਦਾ ਹੈ। ੪੬੮ ਸਫਿਆਂ ਦੀ ਇਸ ਵੱਡ ਆਕਾਰੀ ਕਾਵਿ ਪੁਸਤਕ ਨੂੰ ਜੁਲਾਈ, ੧੯੫੭ ਵਿਚ ਨਾਮਧਾਰੀ ਸੰਗਤ, ਦਿੱਲੀ ਨੇ ਪ੍ਰਕਾਸ਼ਿਤ ਕੀਤਾ। ਸੰਤ ਜੀ ਉਦੋਂ ੫੫ ਕੁ ਵਰ੍ਹਿਆਂ ਦੇ ਪ੍ਰੌਢ ਹੋ ਚੁੱਕੇ ਸਨ ਅਤੇ ਪੱਤਰ ਸੰਪਾਦਨਾ ਤੋਂ ਲੈ ਕੇ ਸੁਤੰਤਰਤਾ ਸੰਗਰਾਮ ਵਿਚ, ਕਾਂਗਰਸ ਅਤੇ ਰਿਆਸਤੀ ਪਰਜਾ ਮੰਡਲ ਵਿਚ ਕੰਮ ਕਰਨ ਦੇ, ਅਤੇ ਲੰਮਾ ਸਮਾਂ (੧੯੧੦ ਈ. ਤੋਂ ੧੯੩੯ ਈ.) ਦੇ ਸ੍ਰੀ ਭੈਣੀ ਸਾਹਿਬ ਕਿਆਮ ਦੇ ਦੌਰਾਨ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਸਿੱਖਾਂ, ਮਾਤਾ ਜਿਊਣ ਕੌਰ ਜੀ (ਮਾਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ) ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਸੁਣੇ ਬਚਨਾਂ/ਪ੍ਰਸੰਗਾਂ ਨੇ ਉਹਨਾਂ ਨੂੰ ਨਾਮਧਾਰੀ ਇਤਿਹਾਸ ਦੇ ਸਾਗਰ ਵਿਚ ਟੁੱਭੀਆਂ ਲਾਉਣ ਦੇ ਸਮੱਰਥ ਬਣਾਇਆ। ਭਾਰਤ ਦੇ ਸੁਤੰਤਰਤਾ ਸੰਗਰਾਮ ਵਿਚ ਅਹਿਮ ਭੂਮਿਕਾ ਨਿਭਾਉਣ ਵਾਲੇ, ਸਿੱਖ ਪੰਥ ਦੀ ਮੁਰਝਾ ਚੁੱਕੀ ਫੁਲਵਾੜੀ ਨੂੰ ਮੁੜ ਸੁਰਜੀਤ ਕਰਨ ਵਾਲੇ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਚਰਿੱਤਰ ਨਾਲ ਸੰਬੰਧਿਤ ਇਸ ਮਹਾਂਕਾਵਿ ਦੀ ਪੁਨਰ ਵਿਆਖਿਆ ਦੀ ਕੋਸ਼ਿਸ਼ ਆਰੰਭੀ ਗਈ ਹੈ।

ਸੰਤ ਇੰਦਰ ਸਿੰਘ ਚੱਕਰਵਰਤੀ ਇਕ ਟਕਸਾਲੀ ਕੂਕੇ ਪਰਿਵਾਰ ਵਿਚ ਸ੍ਰੀ ਭੈਣੀ ਸਾਹਿਬ ਦੇ ਨੇੜਲੇ ਪਿੰਡ ਲੱਲ ਕਲਾਂ (ਜੋ ਰਿਆਸਤ ਪਟਿਆਲਾ ਵਿਚ ਪੈਂਦਾ ਸੀ) ਦੇ ਮਾਂਗਟ ਜੱਟਾਂ ਵਿਚ ਪੈਦਾ ਹੋਏ। ਸੰਤ ਜੀ ਆਪਣੇ ਪੁਰਖਿਆਂ ਦੇ ਨਾਮਧਾਰੀਪੁਣੇ ਵਿਚ ਪ੍ਰਪੱਕ ਹੋਣ ਦਾ ਪ੍ਰਮਾਣ ਇਉਂ ਦਿੰਦੇ ਹਨ—

"ਮੇਰਾ ਦਾਦਾ ਜੈ ਸਿੰਘ ਜੀ" ਜੋ ਸਾਢੇ ਤ੍ਰੈ ਸਾਲ ਕੂਕਾ ਹੋਣ ਦੇ ਅਪ੍ਰਾਧ ਵਿਚ ਪਟਿਆਲਾ ਰਾਜ ਦੀ ਜਿਹਲ ਵਿਚ ਰਹੇ ਤੇ ਮੇਰੇ ਪਿਤਾ ਸ੍ਰ. ਮੋਦਨ ਸਿੰਘ ਜੀ (ਡੇਰੇ ਸ੍ਰੀ ਭੈਣੀ ਸਾਹਿਬ ਦੀਆਂ) ਗਊਆਂ ਨੂੰ ਹਰਾ ਘਾਹ ਆਪਣੇ ਪਿੰਡੋਂ ਆਪਣੇ ਖੇਤਾਂ ਵਿਚੋਂ ਲਿਆ ਕੇ ਪਾਣ ਦੇ ਅਪ੍ਰਾਧ ਵਿਚ ਕੈਦ ਕੱਟੀ—ਜਿਸਦੀ ਸ਼ਹਾਦਤ ਅੱਜ ਵੀ ਸ੍ਰੀ ਮਹੰਤ ਸੇਵਾ ਸਿੰਘ" ਦੇ ਸਕਦੇ ਹਨ।[੧]

ਸੰਤ ਜੀ ਦੀ ਮਾਤਾ ਮਾਨ ਕੌਰ ਉੱਚੇ ਤੇ ਸੁੱਚੇ ਕਿਰਦਾਰ ਵਾਲੀ ਗ੍ਰਹਿਣੀ ਸੀ। ਉਹ ਪੇਕਿਆਂ ਤੋਂ ਹੀ ਨਾਮਧਾਰੀ ਪੰਥ ਨਾਲ ਸਬੰਧਿਤ ਸੀ ਅਤੇ ਘਰ ਆਏ ਸਾਧੂ ਸੰਤਾਂ ਦਾ ਆਦਰ ਮਾਣ ਕਰਕੇ ਆਪਣੇ ਬੱਚਿਆਂ ਵਿਚ ਗੁਰੂ ਭਗਤੀ ਦੀ ਜਾਗ ਲਾਉਂਦੀ ਰਹੀ।

ਸੰਤ ਜੀ ਦਾ ਬਚਪਨ ਤੰਗੀਆਂ ਤੁਰਸ਼ੀਆਂ ਵਿਚ ਬਤੀਤ ਹੋਇਆ ਕਿਉਂ ਜੁ "ਅਜੇ ਉਹਨਾਂ ਦੀ ਉਮਰ ਲਗਭਗ ਇਕ ਸਾਲ ਹੀ ਹੋਈ ਸੀ ਕਿ ਸਿਰ ਤੋਂ ਪਿਤਾ ਜੀ ਦਾ ਸਾਇਆ ਉਠ ਗਿਆ। ਸੰਤ ਜੀ........ ਦੇ ਹੋਰ ਭੈਣ ਭਰਾ ਇੰਦ ਕੌਰ, ਹਰਨਾਮ ਕੌਰ, ਦੀਦਾਰ ਸਿੰਘ ਅਤੇ ਦੀਪ ਕੌਰ ਸਨ। ਉਹਨਾਂ ਦੀ ਮਾਤਾ ਨੇ ਉਹਨਾਂ ਸਾਰਿਆਂ ਨੂੰ ਨਾਮਧਾਰੀ ਮਰਿਆਦਾ ਦੇ ਧਾਰਨੀ ਬਣਾਇਆ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸਾਏ ਮਾਰਗ ਤੇ ਚੱਲਣ ਲਈ ਕਿਹਾ। ਉਹਨਾਂ ਨੇ ਮੁੱਢਲੀ ਵਿਦਿਆ ਪੰਡਿਤ ਬਸੰਤ ਸਿੰਘ (ਪਿੰਡ ਗੜ੍ਹ ਪਧਾਣਾ ਜ਼ਿਲ੍ਹਾ ਜਲੰਧਰ .......'ਸ.ਸ. ਵਿਰਕ) ਤੇ ਬਾਬਾ ਹਰਨਾਮ ਸਿੰਘ ਨਥਾਣੇ ਵਾਲਿਆਂ ਤੋਂ ਪ੍ਰਾਪਤ ਕੀਤੀ ਅਤੇ ਫਿਰ ਬਚਪਨ ਵਿਚ ਉਹਨਾਂ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਪਾਠ ਕਰਨਾ

२३. —ਉਹੀ (ਸਫਾ ੧੧੯-੧੨੦)
२४. —ਉਹੀ (ਸਫਾ ੧੩੦-੧੩੧)
२५. ਮ੍ਰਿਗੇਸ਼ ਕਵੀ ਦੀ ਅਪ੍ਰਕਾਸ਼ਿਤ ਰਚਨਾ
२६. ਮਾਲਵੇਂਦ੍ਰ (ਸਫਾ ੧੪੨)
२७. —ਉਹੀ (ਸਫਾ ੧੫੦)
२८. —ਉਹੀ (ਸਫਾ ੧੪੩)
२९. —ਉਹੀ (ਸਫਾ ੧੫੫-੫੬)
३०. —ਉਹੀ (ਸਫਾ ੧੭੦-੭੧)
३१. —ਉਹੀ (ਸਫਾ ੧੯੦)
३२. —ਉਹੀ (ਸਫਾ ੧੯੫-੯੬)
३३. —ਉਹੀ (ਸਫਾ ੧੯੯)
३४. —ਉਹੀ (ਸਫਾ ੨੦੧)
३५. —ਉਹੀ (ਸਫਾ ੨੨੩)
३६. —ਉਹੀ (ਸਫਾ ੨੪੧)
३७. —ਉਹੀ (ਸਫਾ ੨੫੫)
३८. —ਉਹੀ (ਸਫਾ ੩੦੨-੦੩)
३९. —ਉਹੀ (ਸਫਾ ੩੧੩)
४०. —ਉਹੀ (ਸਫਾ ੩੧੫) ਸਤਿਗੁਰੂ ਜੀ ਦੇ ਉਹ ਸੂਬੇ ਜਿਹਨਾਂ ਨੂੰ ਅੰਗਰੇਜ਼ ਉਹਨਾਂ ਦਾ ਸਿਆਸੀ ਵਾਰਿਸ ਸਮਝਦਾ ਸੀ।
४१. —ਉਹੀ (ਸਫਾ ੩੧੬) ਰਾਇਕੋਟ ਕਾਂਡ ਵਿਚ ਸ਼ਾਮਲ ਹੋਣ ਦਾ ਦੋਸ਼ ਲਾ ਕੇ
४२. —ਉਹੀ (ਸਫਾ ੩੧੬)
४३. —ਉਹੀ (ਸਫਾ ੩੧੭)
४४. ਫਰੀਦਕੋਟ ਰਿਆਸਤ ਦਾ ਬਾਨੀ ਜਿਸਨੇ ਮੁਦਕੀ ਦੀ ਜੰਗ ਵਿਚ ਲਾਹੌਰ ਦਰਬਾਰ ਦੀ ਸੈਨਾ ਦੇ ਨੱਸ ਜਾਣ ਦੀ ਸੂਹ ਅੰਗਰੇਜ਼ਾਂ ਨੂੰ ਦੇ ਕੇ ਉਹਨਾਂ ਦੀ ਵਫਾਦਾਰੀ ਜਿੱਤੀ।
४५. —ਉਹੀ (ਸਫਾ ੩੨੩)
४६. ਪੁਸਤਕ ਸੰਤ ਖਾਲਸਾ (ਸਫਾ ੪੩)
४७. ਮਾਲਵੇਂਦ੍ਰ (ਸਫਾ ੩੩੪)
४८. —ਉਹੀ (ਸਫਾ ੩੩੫)
४९. —ਉਹੀ (ਸਫਾ ੩੩੯-੪੦)
५०. —ਉਹੀ (ਸਫਾ ੩੫੧-੫੨)
५१. —ਉਹੀ (ਸਫਾ ੩੫੬-੫੭)
५२. —ਉਹੀ (ਸਫਾ ੩੬੪)
५३. —ਉਹੀ (ਸਫਾ ੩੭੨)
५४. —ਉਹੀ (ਸਫਾ ੩੮੦-੮੧)
५५. —ਉਹੀ (ਸਫਾ ੩੮੩)
५६. —ਉਹੀ (ਸਫਾ ੪੪੫)
५७. ਤੁਲਸੀ ਦਾਸ, ਦਵਿੰਦਰ ਸਿੰਘ (ਸਫਾ ੬੬)

**ਜੋ ਕਰਨਾ ਚਾਹੀਏ...../ *ਮਹਿਮਾ ਸਿੰਘ ਤੂਰ***

ਤੁਹਾਡੇ ਦੁਆਲੇ ਸ਼ੋਰ ਤੇ ਕਾਹਲ ਹੈ ਤੁਸੀਂ ਇਸ ਵਿੱਚ ਠੰਢੇ ਜਿਗਰੇ ਨਾਲ ਵਿਚਰੋ ਅਤੇ ਯਾਦ ਰੱਖੋ ਕਿ ਖਾਮੋਸ਼ੀ ਵਿੱਚ ਕੇਡਾ ਅਮਨ ਹੈ। ਰੌਲਾ ਪਾਉਣ ਵਾਲੇ ਅਤੇ ਲੜਾਕੇ ਮਨੁੱਖਾਂ ਕੋਲੋਂ ਪਰੇ ਰਹੋ ਕਿਉਂਕਿ ਇਹ ਆਤਮਾ ਲਈ ਸਿਰ-ਖਪਾਊ ਹੁੰਦੇ ਹਨ।

ਆਪਣੇ ਕੰਮ ਅਤੇ ਕਿੱਤੇ ਵਿੱਚ ਮਗਨ ਰਹੋ ਭਾਵੇਂ ਇਹ ਕਿੰਨਾ ਵੀ ਨਿਰਮਾਣ ਕਿਉਂ ਨਾ ਹੋਵੇ।

ਆਪਣ ਕਾਰ-ਵਿਹਾਰ ਵਿੱਚ ਇਹਤਿਆਤ ਵਰਤੋ ਕਿਉਂਕਿ ਦੁਨੀਆਂ ਧੋਖੇ ਨਾਲ ਭਰੀ ਪਈ ਹੈ। ਪਰ ਇਸ ਕਰਕੇ ਬਹੁਤੇ ਸਨਕੀ ਵੀ ਨਾ ਹੋਵੋ, ਕਿਉਂਕਿ ਹਰ ਥਾਂ ਕੁਝ ਚੰਗੇ ਮਨੁੱਖ ਵੀ ਹੁੰਦੇ ਹਨ ਅਤੇ ਜ਼ਿੰਦਗੀ ਬਹਾਦਰੀ ਨਾਲ ਭਰਪੂਰ ਵੀ ਹੈ। ਅਨੇਕਾਂ ਮਨੁੱਖ ਚੰਗੇ ਉਦੇਸ਼ਾਂ ਅਤੇ ਉਚੇਰੇ ਆਦਰਸ਼ਾਂ ਲਈ ਵੀ ਜੁਟੇ ਹੋਏ ਹਨ।

ਅਸੀਂ ਵੀ ਉਸੇ ਤਰ੍ਹਾਂ ਉਸ ਪਰਮ ਪਿਤਾ ਪ੍ਰਮੇਸ਼ਵਰ ਦੇ ਬੱਚੇ ਹਾਂ ਜਿਵੇਂ ਇਹ ਰੁੱਖ ਅਤੇ ਤਾਰੇ ਉਸ ਦੇ ਬੱਚੇ ਹਨ। ਇਹ ਬ੍ਰਹਿਮੰਡ ਸਾਡੀ ਸਮਝ ਵਿੱਚ ਆਇਆ ਹੈ ਜਾਂ ਨਹੀਂ ਪਰ ਇਹ ਉਸੇ ਤਰ੍ਹਾਂ ਵਿਕਾਸ ਕਰਦਾ ਜਾ ਰਿਹਾ ਹੈ ਜਿਵੇਂ ਇਸ ਨੂੰ ਕਰਨਾ ਚਾਹੀਦਾ ਹੈ। ਇਸ ਲਈ ਰੱਬ ਦੀ ਰਜ਼ਾ ਵਿੱਚ ਰਾਜ਼ੀ ਰਹੋ।

ਭਾਵੇਂ ਇਸ ਦੁਨੀਆ ਵਿੱਚ ਕਿੰਨੇ ਵੀ ਟੁੱਟੇ ਸੁਪਨੇ ਹਨ। ਕਿੰਨੀ ਵੀ ਮੁਸ਼ੱਕਤ ਹੈ। ਪਰ ਫਿਰ ਵੀ ਇਹ ਇਕ ਸੋਹਣੀ ਦੁਨੀਆ ਹੈ। ਪ੍ਰਮਾਤਮਾ ਦਾ ਪਿਆਰ ਹਰੇ ਘਾਹ ਵਾਂਗ ਸਦੀਵੀ ਹੈ.....। ਆਓ ਪ੍ਰਸੰਨ ਰਹਿਣ ਦੀ ਕੋਸ਼ਿਸ ਕਰੀਏ! ਉਸ ਅਧਿਆਤਮ ਅਤੇ ਸੱਚ ਲਈ ਸਾਧਨਾ ਕਰਦੇ ਹੋਏ ਜੀਵੀਏ...। *(ਹਲਵਾਰਾ ਲੁਧਿਆਣਾ), ਪਿੰਨ : ੧੪੧੧੦੭*

(ਬੋਸਟਨ ਅਮਰੀਕਾ ਦੇ ਇੱਕ ਗਿਰਜਾ-ਘਰ ਚੋਂ ਮਿਲੀ ਲਿਖਤ ਦਾ ਸਾਰ)

## ਤਿੰਨ ਰੁਬਾਈਆਂ

*—ਪ੍ਰਿੰ. ਨਵਰਾਹੀ ਘੁਗਿਆਣਵੀ*

ਬੇਸ਼ੱਕ ਧਰਮ ਧੌਲ ਹੈ ਅਸਲੀ, ਦਇਆ ਹੈ ਇਸ ਦੀ ਜਣਨੀ।
ਇਸ ਦੇ ਬਿਨਾਂ ਨਿਬਾਹ ਨਹੀਂ ਹੋਣਾ, ਗੱਲ ਨਾ ਪੂਰੀ ਬਣਨੀ।
ਐਪਰ ਧਰਮ ਵਿਖਾਲਾ ਨਹੀਂ ਹੈ, ਧਰਮ ਆਤਮਿਕ ਮਸਤੀ।
'ਨਵਰਾਹੀ ਅਮਲਾਂ ਦੀ ਭੌਂ' ਤੇ ਧਰਮ-ਚਾਨਣੀ ਤਣਨੀ।

---

ਧਰਮ ਦੇ ਨਾਂ 'ਤੇ ਲੁੱਟਣ ਵਾਲੇ, ਥਾਂ ਥਾਂ ਫਿਰਨ ਲੁਟੇਰੇ।
ਵੰਨ ਸੁਵੰਨੇ ਭੇਸ ਧਾਰ ਕੇ, ਡਾਕੂ ਫਿਰਨ ਚੁਫੇਰੇ।
ਇਹ ਵਿਹਲੜ ਮੁਸ਼ਟੰਡੇ ਸਾਨੂੰ ਕੀ ਸਿੱਖਿਆ ਦੇ ਸਕਦੇ।
'ਨਵਰਾਹੀ' ਬਦਨੀਤੜਿਆਂ ਨੇ ਕੀਤੇ ਜ਼ੁਲਮ ਬਥੇਰੇ।

---

ਕੂੜੇ ਜੱਗ ਤੋਂ ਫਿਕਿਆਂ ਪੈ ਕੇ, ਅਸੀਂ ਇਕਾਂਤਾਂ ਮੱਲੀਆਂ।
ਸਿਮਰਨ ਦਾ ਬੰਨ੍ਹ ਮਾਰ ਅਸਾਂ ਨੇ, ਮਾਰੂ ਕਾਂਗਾਂ ਠੱਲ੍ਹੀਆਂ।
ਅਸੀਂ ਬਿਬੇਕ ਬਿਬਾਨਾਂ ਰਾਹੀਂ, ਚੜ੍ਹਦੇ ਗਏ ਉਤਾਂਹਾਂ।
'ਨਵਰਾਹੀ' ਮਿਹਰਾਂ ਦੇ ਮੰਡਲੀ, ਜੋਤਾਂ ਜਗਣ ਅਵੱਲੀਆਂ।

*—੧੧/੫੯੬, ਮਨਜੀਤ ਇੰਦਰਪੁਰਾ, ਫਰੀਦਕੋਟ ੧੫੧੨੦੩*

# ਧਰਤੀ ਦੇ ਲੋਕਾਂ ਦੀ ਸ਼ਾਇਰੀ

—ਗੁਰਭਜਨ ਗਿੱਲ

ਪੰਜਾਬ ਦੀ ਮੂਲ ਧਰਤ ਤੋਂ ਜਦੋਂ ਵੀ ਕੋਈ ਪੰਜਾਬੀ ਕਿਸੇ ਹੋਰ ਧਰਤੀ ਤੇ ਜਾਂਦਾ ਹੈ ਤਾਂ ਉਸ ਦੀਆਂ ਜੜ੍ਹਾਂ ਅਤੇ ਪਿਆਰ-ਤੰਦਾਂ ਉਸ ਨੂੰ ਆਪਣੇ ਨਾਲ ਜੋੜੀ ਰੱਖਦੀਆਂ ਹਨ। ਇਹ ਸ਼ਕਤੀ ਸ਼ਾਇਦ ਹੋਰ ਧਰਤੀਆਂ ਵਿੱਚ ਵੀ ਹੋਵੇ ਪਰ ਪੰਜਾਬ ਦੀ ਮਿੱਟੀ ਦੀ ਮੋਹ ਸਾਨੂੰ ਪ੍ਰਦੇਸਾਂ ਅਤੇ ਹੋਰ ਰਾਜਾਂ ਵਿੱਚ ਵਸਦੇ ਪੰਜਾਬੀਆਂ ਦੀ ਸਿਰਜਣਾ ਵਿੱਚੋਂ ਥਾਂ ਥਾਂ ਮਿਲਦਾ ਹੈ। ਪੰਜਾਬੀ ਤੋਂ ਬਿਨਾਂ ਹੋਰ ਭਾਸ਼ਾਵਾਂ ਵਿੱਚ ਵੀ ਲਿਖਣ ਵਾਲੇ ਪੰਜਾਬੀਆਂ ਨੂੰ ਇਹ ਪੰਜਾਬ ਹੀ ਵਾਰ-ਵਾਰ ਕਿਓਂ ਚੇਤੇ ਆਉਂਦਾ ਰਿਹਾ ? ਸ਼ਾਇਦ ਇਸੇ ਕਰਕੇ ਉਰਦੂ ਕਹਾਣੀਕਾਰ ਰਜਿੰਦਰ ਸਿੰਘ ਬੇਦੀ, ਨਾਵਲਕਾਰ ਬਲਵੰਤ ਸਿੰਘ, ਕਹਾਣੀਕਾਰ ਰਤਨ ਸਿੰਘ, ਜੋਗਿੰਦਰ ਪਾਲ, ਉਪਿੰਦਰ ਨਾਥ ਅਸ਼ਕ ਅਤੇ ਕ੍ਰਿਸ਼ਨਾਂ ਸੋਬਤੀ ਦੀਆਂ ਰਚਨਾਵਾਂ 'ਚੋਂ ਮਿਸਾਲਾ ਵੇਖੀਆਂ ਪਰਖੀਆਂ ਜਾ ਸਕਦੀਆਂ ਹਨ।

ਵਿਚਾਰ ਅਧੀਨ ਕਵੀ ਗੁਰਦਿਆਲ ਸਿੰਘ ਪ੍ਰੇਮੀ ਦਾ ਪਹਿਲਾ ਕਾਵਿ ਸੰਗ੍ਰਹਿ ਵਾਚਦਿਆਂ ਇਹ ਗੱਲ ਵਾਰ-ਵਾਰ ਉਸਰਦੀ ਹੈ ਕਿ ਉਹ ਵੱਸਦਾ ਭਾਵੇਂ ਰਾਜਸਥਾਨ ਦੇ ਸ਼ਹਿਰ ਗੰਗਾ ਨਗਰ ਵਿੱਚ ਹੋਵੇ ਜਾਂ ਕੈਨੇਡਾ ਜੇ ਕਿਸੇ ਵਿਕਸਤ ਸ਼ਹਿਰ ਵਿੱਚ ਪਰ ਉਸ ਦੇ ਫ਼ਿਕਰ ਅਤੇ ਝੋਰੇ ਪੰਜਾਬ ਦੇ ਲੋਕਾਂ ਨਾਲ ਹੀ ਜੁੜੇ ਹੋਏ ਹਨ। ਉਹ ਆਪਣੇ-ਆਪ ਨੂੰ ਇਸ ਮਿੱਟੀ ਨਾਲੋਂ ਨਿਖੇੜ ਕੇ ਨਹੀਂ ਵੇਖਦਾ ਸਗੋਂ ਇਸ ਦੇ ਅੰਗ ਸੰਗ ਹੀ ਜਿਉਂਦਾ ਅਤੇ ਤੁਰਦਾ ਹੈ। ਇਸ ਧਰਤੀ ਦੇ ਕਿਰਤੀਆਂ, ਕਾਮਿਆਂ, ਮਜ਼ਦੂਰਾਂ ਅਤੇ ਕਿਸਾਨਾਂ ਜੋ ਪਸੀਨੇ ਨਾਲ ਹੋ ਰਹੇ ਅਨਿਆਂ ਅਤੇ ਜਬਰ ਜ਼ੁਲਮ ਬਾਰੇ ਉਹ ਹਮੇਸ਼ਾ ਫ਼ਿਕਰਮੰਦ ਰਹਿੰਦਾ ਹੈ ਅਤੇ ਆਪਣੀ ਕਵਿਤਾ "ਕਿਰਤੀ" ਦਾ ਆਰੰਭ ਹੀ ਇਥੋਂ ਕਰਦਾ ਹੈ :-

ਦੱਸ ਤੇਰੇ ਹੱਡਾਂ ਉਤੋਂ ਮਾਸ ਕਿਹਨੇ ਨੋਚਿਆ।
ਕਿਰਤੀ ਵਿਚਾਰਿਆ ਵੇ ਕਦੇ ਵੀ ਨਾ ਸੋਚਿਆ।

ਉਸ ਦੀ ਕਵਿਤਾ ਸੁਪਨਿਆਂ ਨੂੰ ਹਕੀਕਤ ਵਿੱਚ ਤਬਦੀਲ ਕਰਨ ਦੇ ਸਫ਼ਰ ਦਾ ਸਫ਼ਰਨਾਮਾ ਹੈ। ਸ਼ਾਇਦ ਇਸੇ ਕਰਕੇ ਉਹ ਆਪਣੇ ਨਵੇਂ ਨਰੋਏ ਸੁਪਨਿਆਂ ਅਤੇ ਰੀਝਾਂ ਦੇ ਮਰਨ ਨੂੰ ਅੰਬਰੋਂ ਟੁੱਟੇ ਤਾਰੇ ਨਾਲ ਤਸ਼ਬੀਹ ਦਿੰਦਾ ਹੈ ਅਤੇ ਖਿਲਾਅ ਵਿੱਚ ਗੁਆਚੇ ਇਹਨਾਂ ਸੁਪਨਿਆਂ ਦੇ ਨਕਸ਼ਾਂ ਨੂੰ ਵੀ ਲਭਦਾ ਹੈ ਪਰ ਉਹ ਉਦਾਸ ਨਹੀਂ ; ਕਿਉਂਕਿ ਉਸ ਨੂੰ ਵਿਸ਼ਵਾਸ਼ ਹੈ ਕਿ :-

ਧਰਤ ਗਰਭ ਦੇ ਲਾਵੇ ਅੰਦਰ, ਸੀਨੇ ਵਿੱਚ ਅੰਗਿਆਰ ਸਮੋਏ।
ਜਦ ਨਾ ਲੱਭੀ ਕੋਈ ਛਾਤੀ, ਪੱਥਰ ਤੇ ਸਿਰ ਧਰ ਕੇ ਰੋਏ।
(ਪੰਨਾ-੧੦)

ਪਥਰਾਅ ਗਏ ਵਕਤ ਵਿੱਚ ਜਦ ਛਾਤੀਆਂ ਵਿੱਚੋਂ ਹਉਕੇ ਹਾਵੇ ਮਰ ਜਾਣ ਤਾਂ ਮਨੁੱਖ ਲਈ ਅੰਤਿਮ ਸਹਾਰਾ ਵੀ ਪੱਥਰ ਹੀ ਰਹਿ ਜਾਂਦਾ ਹੈ ਜਿਸ ਤੇ ਸਿਰ ਧਰ ਕੇ ਰੋਣ ਨਾਲ ਧਾਰਸ ਬੱਝਦੀ ਹੈ। ਪਰ ਇਹ ਗੱਲ ਭੁੱਲਣ ਯੋਗ ਨਹੀਂ ਹੈ ਕਿ ਧਰਤੀ ਮਾਂ ਦੇ ਗਰਭ ਵਿੱਚ ਬੜੀ ਸ਼ਕਤੀ ਹੈ ਜੋ ਲਾਵੇ ਵਾਂਗ ਕਦੇ ਵੀ ਫਟ ਸਕਦੀ ਹੈ ਅਤੇ ਸੀਨੇ ਵਿੱਚ ਦਗਦੇ ਅੰਗਿਆਰ ਵੀ ਸ਼ਕਤੀ ਵਿੱਚ ਤਬਦੀਲ ਕਰਕੇ ਯੁਗ ਚੇਤਨਾ ਅਤੇ ਇਨਕਲਾਬ ਲਈ ਰਾਹ ਪੱਧਰਾ ਕਰ ਸਕਦੇ ਹਾਂ।

ਗੁਰਦਿਆਲ ਸਿੰਘ ਪ੍ਰੇਮੀ ਦੀ ਕਵਿਤਾ ਵਿੱਚ ਵਿਅੰਗ ਦਾ ਅੰਗ ਬੜਾ ਪ੍ਰਬਲ ਹੈ। ਉਹ ਆਪਣੇ ਵਿਅੰਗ-ਬਾਣ ਨਾਲ ਗਲ ਸੜ ਚੁੱਕੇ ਸਮਾਜਕ ਰੋਗਾਂ ਨੂੰ ਪਛਾਣਦਾ ਵੀ ਹੈ ਅਤੇ ਬੇਪਰਦ ਵੀ ਕਰਦਾ ਹੈ। ਉਸ ਦੀਆਂ ਅਨੇਕ ਕਵਿਤਾਵਾਂ ਸਾਨੂੰ ਸਾਡਾ ਕਰੂਪ ਚਿਹਰਾਂ ਵਿਖਾਉਂਦੀਆਂ ਹਨ। ਉਸ ਦੀ ਕਵਿਤਾ ਨਵੀਆਂ ਗੁੱਡੀਆਂ ਨਵੇਂ ਪਟੋਲੇ ਇਸ ਪ੍ਰਸੰਗ ਵਿੱਚ ਬੜੀ ਮਹੱਤਵਪੂਰਨ ਹੈ :-

ਬਣੀ ਤਿਜਾਰਤ ਅੱਜ ਪੜ੍ਹਾਈ।
ਚੰਗਾ ਪੁੰਨ ਤੇ ਬੜੀ ਕਮਾਈ।
ਪੈਸੇ ਵਾਲੇ ਦੀ ਵਡਿਆਈ।
ਪ੍ਰੇਮੀ ਭੇਤ ਕੋਈ ਨਾ ਖੋਲ੍ਹੇ।

ਇਨ੍ਹਾਂ ਚਾਰ ਸਤਰਾਂ ਦੇ ਪਿਛੋਕੜ ਵੱਲ ਵੇਖਦਿਆਂ ਸਾਨੂੰ ਅਹਿਸਾਸ ਹੁੰਦਾ ਹੈ ਕਿ ਕਦੇ ਸਿੱਖਿਆ ਦਾ ਮਨੋਰਥ ਮਨੁੱਖ ਨੂੰ ਤੀਸਰਾ ਨੇਤਰ ਪ੍ਰਦਾਨ ਕਰਨਾ ਹੁੰਦਾ ਸੀ ਪਰ ਅੱਜ ਇਹ ਤੀਸਰਾ ਨੇਤਰ ਕੇਵਲ ਉਹਨਾਂ ਲੋਕਾਂ ਨੂੰ ਨਸੀਬ ਹੁੰਦਾ ਹੈ ਜਿਹਨਾਂ ਦੀ ਆਰਥਿਕ ਸ਼ਕਤੀ ਉਸ ਨੂੰ ਖਰੀਦਣ ਦੇ ਕਾਬਲ ਹੁੰਦੀ ਹੈ। ਸਿੱਖਿਆ ਦੇ ਵਪਾਰੀਕਰਨ ਨੂੰ ਇਸ ਤੋਂ ਵਧੀਆਂ ਅੰਦਾਜ਼ ਵਿੱਚ ਨਹੀਂ ਬਿਆਨ ਕੀਤਾ ਜਾ ਸਕਦਾ। ਸਿੱਖਿਆ ਅਦਾਰਿਆਂ ਵਿੱਚ ਬਜ਼ਾਰੂ ਪ੍ਰਵਿਰਤੀਆਂ ਦਾ ਬੋਲਬਾਲਾ ਅਜੇ ਸ਼ੁਰੂ ਹੀ ਹੋਇਆ ਹੈ ਅਤੇ ਉਹ ਦਿਨ ਦੂਰ ਨਹੀਂ ਜਦ ਹਰ ਲਿਆਕਤ ਨੂੰ ਕੇਵਲ ਪੈਸੇ ਵਾਲੇ ਹੀ ਖਰੀਦ ਸਕਣਗੇ। ਇਸ ਤਰ੍ਹਾਂ ਸਮਾਜ ਵਿੱਚ ਪੈਣ ਵਾਲੇ ਆਰਥਿਕ ਪਾੜੇ ਤੋਂ ਪੈਦਾ ਹੋਣ ਵਾਲੇ ਸਮਾਜਿਕ ਤਣਾਓ ਨੂੰ ਅੱਜ ਕੋਈ ਨਹੀਂ ਵੇਖ ਰਿਹਾ ਅਤੇ ਸਮਾਜਕ ਚੌਗਿਰਦੇ ਵਿੱਚ ਇਹ ਤਜਾਰਤ ਰੁਤਬੇ ਦਾ ਚਿੰਨ੍ਹ ਬਣ ਗਈ ਹੈ। ਸਿੱਖਿਆ ਸੰਸਥਾਵਾਂ ਦੇ

ਥਾਨੀ ਹੁਣ ਮਠਿਆਈਆਂ ਵੇਚਣ ਵਾਲੇ, ਕਾਰਾਂ ਸਕੂਟਰਾਂ ਦਾ ਵਣਜ ਕਰਨ ਵਾਲੇ, ਕਾਲੇ ਧਨ ਨੂੰ ਲੋਕ ਸੇਵਾ ਵਿੱਚ ਤਬਦੀਲ ਕਰਨ ਦੇ ਇੱਛਾਵਾਨ ਲੋਕ ਬਣ ਬੈਠੇ ਹਨ। ਅਜਿਹਾ ਵਰਤਾਰਾ ਸਾਡੀ ਅਕਾਦਮਿਕ ਪਹੁੰਚ ਨੂੰ ਲੰਗੜਾ ਕਰ ਰਿਹਾ ਹੈ ਅਤੇ ਉਹ ਦਿਨ ਦੂਰ ਨਹੀਂ ਜਦ ਸਿੱਖਿਆ ਹਾਸਿਲ ਕਰਨ ਵਾਲੇ ਸਿਖਿਆਰਥੀ ਪੈਸੇ ਦੇ ਜ਼ੋਰ ਨਾਲ ਉਚੇਰੀਆਂ ਸਿੱਖਿਆ ਡਿਗਰੀਆਂ ਦੇ ਧਾਰਕ ਬਣ ਕੇ ਸਮਾਜਿਕ ਚੌਖਟੇ ਦੇ ਫੈਸਲਾਕਾਰ ਬਣਨਗੇ। ਉਸ ਵੇਲੇ ਸਾਨੂੰ ਪ੍ਰੇਮੀ ਜੀ ਦੀਆਂ ਇਹ ਸਤਰਾਂ ਹੋਰ ਵੀ ਸਮਝਣ ਆਉਣਗੀਆਂ—

ਲੰਡੇ ਚਿੜੇ ਦੇ ਹੱਥ ਸਰਦਾਰੀ।
ਸੌ ਅਫ਼ਸਰ ਤੇ ਇਕ ਪਟਵਾਰੀ।
ਭੇਡਾਂ ਕਰਨ ਸ਼ੇਰ ਅਸਵਾਰੀ।
ਰਾਜ ਕੁਪੱਤੀ ਅੱਗੇ ਗੋਲੇ।

ਗੁਰਦਿਆਲ ਸਿੰਘ ਪ੍ਰੇਮੀ ਨੇ ਆਪਣੀ ਰਚਨਾ ਵਿਚ ਸੱਜਣਾਂ ਪਿਆਰਿਆਂ ਅਤੇ ਮੁਹੱਬਤੀ ਰੂਹਾਂ ਨੂੰ ਬੜਾ ਚੇਤੇ ਕੀਤਾ ਹੈ ਅਤੇ ਇਹ ਰੰਗ ਜਿਥੇ ਕਿਤੇ ਬਹੁਤ ਗੂੜ੍ਹਾ ਹੋਇਆ ਉਥੇ ਗੀਤ ਦੀ ਸਿਰਜਣਾ ਹੋ ਗਈ। ਭਾਵੇਂ ਪ੍ਰੇਮੀ ਜੀ ਨੇ ਆਪਣੀ ਕਿਸੇ ਵੀ ਰਚਨਾ ਨੂੰ ਗੀਤ ਜਾਂ ਗ਼ਜ਼ਲ ਦਾ ਨਾਮ ਨਹੀਂ ਦਿੱਤਾ ਪਰ ਉਸ ਦੀਆਂ ਗ਼ਜ਼ਲਾਂ ਵਿਚ ਬੜੇ ਪੁਖਤਾ ਵਿਚਾਰ ਅਤੇ ਪੁਰ ਕਸ਼ਿਸ਼ ਅੰਦਾਜ਼ ਹੈ। ਮਿਸਾਲ ਦੇ ਤੌਰ ਤੇ

ਤੂੰ ਨਹੀਂ ਪਰ ਗਮ ਤੇਰੇ ਨੇ ਹੈ ਜਗਾਇਆ ਰਾਤ ਭਰ।
ਹੰਝੂਆਂ ਨੇ ਬਲ ਰਹੀ ਤੇ ਤੇਲ ਪਾਇਆ ਰਾਤ ਭਰ।

ਬੋਲ ਕੇ ਤੂੰ ਕਾਵਾਂ ਸਾਨੂੰ ਐਵੇਂ ਤੜਫਾ ਰਿਹਾ।
ਭੁਲਿਆ ਭੁਲਾਇਆ ਨੂੰ ਭੁਲੇਖੇ ਵਿਚ ਪਾ ਰਿਹਾ।

ਇਸ ਤਰ੍ਹਾਂ ਜਦ ਉਸ ਦੇ ਗੀਤਾਂ ਨੂੰ ਵਾਚਦਾ ਹਾਂ ਤਾਂ ਮੌਲਿਕਤਾ ਮੂੰਹੋਂ ਬੋਲਦੀ ਹੈ।

ਇਕ ਵਾਰੀ ਛੱਡ ਕੇ ਹਜ਼ਾਰ ਪੜ੍ਹਿਆ।
ਤੇਰਾ ਖਤ ਆਇਆ ਵਾਰ-ਵਾਰ ਪੜ੍ਹਿਆ।

ਅੰਬਰ ਕੁੜੀ ਲੈ ਕਾਲੀ ਚੁੰਨੀ।
ਲੱਗਦੀ ਬ੍ਰਿਹੋਂ ਦੇ ਵਿਚ ਰੁੰਨੀ।
ਭਰ-ਭਰ ਨੈਣ ਉਲਾਰਦੀ।

ਗੁਰਦਿਆਲ ਸਿੰਘ ਪ੍ਰੇਮੀ ਨੂੰ ਸਮਾਜਿਕ ਚਿੰਤਨ ਦੀ ਵੀ ਪੂਰੀ ਸੋਝੀ ਹੈ। ਇਸ ਦਾ ਕਾਰਨ ਸ਼ਾਇਦ ਉਸ ਦੀ ਪ੍ਰਸਿੱਧ ਪੱਤਰਕਾਰ ਸਵਰਗਵਾਸੀ ਸ. ਸੁਹੇਲ ਸਿੰਘ (ਸੰਪਾਦਕ. ਲੋਕ ਲਹਿਰ) ਨਾਲ ਨਿਕਟਵਰਤੀ ਸਾਂਝ ਤੇ ਰਿਸ਼ਤੇਦਾਰੀ ਹੀ ਹੋਵੇ। ਉਹ ਇਸ ਸਾਂਝ ਨੂੰ ਅੱਜ ਵੀ ਚੇਤੇ ਕਰਕੇ ਭਾਵਨਾ ਦੇ ਵਹਿਣ ਵਿਚ ਵਹਿ ਜਾਂਦਾ ਹੈ। ਆਪਣੀ ਕਵਿਤਾ ਕਲਮਾਂ ਵਿਚ ਉਹ ਸਾਨੂੰ ਧਾਰਮਿਕ ਕੱਟੜ ਪੰਥੀਆਂ ਦੇ ਕਰੂਪ ਚਿਹਰੇ ਦੇ ਨਿਕਟ ਦਰਸ਼ਨ ਕਰਾਉਂਦਾ ਹੈ।

ਇਕੋ ਕਲਮਾਂ ਪੜ੍ਹਦੇ ਨੇ।
ਫਿਰ ਕਿਉਂ ਏਦਾਂ ਲੜਦੇ ਨੇ।
ਨਬੀ ਰਸੂਲ ਰਹੀਮ ਕਹੋ,
ਨਾਮ ਦੇ ਸਾਰੇ ਪੜਦੇ ਨੇ।
ਧਰਮ ਦੇ ਨਾਮ ਤੇ ਲੜਨ ਲਈ,
ਨਵੇਂ ਬਹਾਨੇ ਘੜਦੇ ਨੇ।

ਵਿਸ਼ਵ ਅਮਨ ਅਤੇ ਭਾਈਚਾਰਾ ਵੀ ਉਸ ਦੇ ਫ਼ਿਕਰਾਂ ਵਿਚ ਸ਼ਾਮਿਲ ਹੈ। ਧਰਤੀ ਤੇ ਵਸਦੇ ਮਨੁੱਖਾਂ ਨੂੰ ਜਦ ਗਿਰਝਾਂ ਦੇ ਖੰਭ ਨੋਚਣ ਲਈ ਆਉਂਦੇ ਹਨ ਤਾਂ ਉਹ ਸੰਦਲ ਦੇਹੀ ਵਰਗੀਆਂ ਕਵਿਤਾਵਾਂ ਦੀ ਸਿਰਜਣਾ ਕਰਦਾ ਹੈ। ਇਸ ਕਵਿਤਾ ਦਾ ਆਰੰਭ ਬਿੰਦੂ

"ਕਿਸੇ ਨੇ ਐਸੇ ਬੋਲ ਨੇ ਬੋਲੇ।
ਮਨੁੱਖਤਾ ਸੜ ਹੋ ਕੇ ਕੋਲੇ।"

ਹੈ ਜਦ ਕਿ ਅੰਤਿਮ ਸਿਰਾ ਇਸ ਤਰ੍ਹਾਂ ਹੈ—

ਕੌਣ ਸ਼ੈਤਾਨ ਦੇ ਕੰਨ ਵਿਚ ਆਖੇ।
ਹੋਰ ਨਾ ਰੂਹੀਂ ਜ਼ਹਿਰਾਂ ਘੋਲੇ।

ਗੁਰਦਿਆਲ ਸਿੰਘ ਪ੍ਰੇਮੀ ਦੀਆਂ ਇਹ ਕਵਿਤਾਵਾਂ ਪੜ੍ਹ ਕੇ ਮਹਿਸੂਸ ਹੁੰਦਾ ਹੈ ਕਿ ਉਹ ਆਪਣੇ ਕਲਾਵੇ ਵਿਚ ਸਿਰਫ ਕੋਈ ਖਿੱਤਾ ਵਿਸ਼ੇਸ਼ ਨਹੀਂ ਸਗੋਂ ਸਮੁੱਚੀ ਲੋਕਾਈ ਦੇ ਲੋਕਾਂ ਨੂੰ ਲੈਣਾ ਚਾਹੁੰਦਾ ਹੈ ਅਤੇ ਵਿਸ਼ਵ ਅਮਨ ਲਈ ਆਪਣੀਆਂ ਕੋਸ਼ਿਸ਼ਾਂ ਆਪਣੇ ਵਿਸ਼ੇਸ਼ ਕਾਵਿ ਅੰਦਾਜ਼ ਵਿਚ ਜਾਰੀ ਰੱਖਦਾ ਹੈ। ਉਸ ਨੂੰ ਇਸ ਗੱਲ ਦਾ ਵੀ ਪਤਾ ਹੈ ਕਿ ਅਸੀਂ ਜਦ ਅਮਨ ਦੀ ਮੰਗ ਜੰਗਬਾਜ਼ ਪਾਸੋਂ ਕਰਦੇ ਹਾਂ ਤਾਂ

ਅਸੀਂ ਵੇਖੋ ਆਪਣੇ ਕਾਤਲ ਤੋਂ ਜ਼ਿੰਦਗਾਨੀ ਮੰਗਣ ਚੱਲੇ ਹਾਂ
ਇਹ ਅੱਜ ਦਿਲ ਦੀ ਕਾਇਰਤਾ ਸੂਲੀ ਤੇ ਟੰਗਣ ਚੱਲੇ ਹਾਂ।

ਆਪਣੇ ਕਲਮਕਾਰ ਸਾਥੀਆਂ ਨੂੰ ਉਹ ਸ਼ਿਵ ਕੁਮਾਰ ਬਟਾਲਵੀ ਦੇ ਅੰਦਾਜ਼ ਵਿਚ ਪੁਕਾਰਦਿਆਂ ਆਖਦਾ ਹੈ ਕਿ ਕਲਮਾਂ ਅਤੇ ਇਲਮਾਂ ਵਾਲੇ ਹੱਕ ਸੱਚ ਦਾ ਪ੍ਰਚਾਰ ਕਰਕੇ ਨਫਰਤ ਨੂੰ ਠੋਕਰਾ ਮਾਰਨ ਅਤੇ ਇਸ ਨਾਲ ਹੀ ਮਨੁੱਖ ਦਾ ਕਸ਼ਟ ਕਲੇਸ਼ ਘੱਟ ਸਕਦਾ ਹੈ।

ਗੁਰਦਿਆਲ ਸਿੰਘ ਪ੍ਰੇਮੀ ਦੀ ਇਹ ਰਚਨਾ ਸਾਨੂੰ ਫਿਰ ਹਲੂਣ ਕੇ ਜਗਾਉਂਦੀ ਹੈ ਅਤੇ ਕਿਸੇ ਕਾਵਿ ਸਿਰਜਣਾ ਦੀ ਇਸ ਤੋਂ ਵੱਡੀ ਹੋਰ ਕੋਈ ਸ਼ਕਤੀ ਨਹੀਂ ਹੁੰਦੀ।

*—ਸੀਨੀਅਰ ਮੀਤ ਪ੍ਰਧਾਨ*
*ਪੰਜਾਬੀ ਸਾਹਿਤ ਅਕਾਡਮੀ*
*ਪੰਜਾਬੀ ਭਵਨ, ਲੁਧਿਆਣਾ*

## ਸੂਬਾ ਹਰਬੰਸ ਸਿੰਘ ਦੋਸ਼ੀ ਪਰਿਵਾਰ ਨੂੰ ਭਾਰੀ ਸਦਮਾ

ਬਹੁਤ ਦੇਰ ਨਾਲ ਮਿਲੀ ਸੂਚਨਾ ਨੇ ਸੁੰਨ ਕਰ ਦਿਤਾ ਕਿ ਸਦਾ ਹੀ ਹੋਣੀਆਂ ਅਨਹੋਣੀਆਂ ਦੇ ਰੂਬਰੂ ਰਹਿਣ ਵਾਲੇ ਸੂਬਾ ਹਰਬੰਸ ਸਿੰਘ ਦੋਸ਼ੀ ਨੰਦੇੜ ਵਾਲਿਆਂ ਨਾਲ ਮੁੜ ਭਾਣਾ ਵਾਪਰ ਗਿਆ ਹੈ। ਉਹਨਾਂ ਦੇ ਸਪੁੱਤਰ ਸ. ਬਲਵਿੰਦਰ ਸਿੰਘ ਇਕ ਦੁਖਦਾਈ ਘਟਨਾ ਵਿੱਚ ਸਦੀਵੀ ਵਿਛੋੜਾ ਦੇ ਗਏ ਹਨ।

ਬਲਵਿੰਦਰ ਸਿੰਘ ਇਕ ਹਰਮਨ ਪਿਆਰੇ ਵਿਅਕਤੀ ਸਨ। ਬਹੁਤ ਸਮਾਂ ਉਹ ਸ. ਹਰਭਜਨ ਸਿੰਘ ਠੇਕੇਦਾਰ ਔਰੰਗਾਬਾਦ ਵਾਲਿਆਂ ਨਾਲ ਮਿਲ ਕੇ ਕਾਰ ਵਿਹਾਰ ਕਰਦੇ ਰਹੇ। ਸੂਬਾ ਹਰਬੰਸ ਸਿੰਘ ਦੋਸ਼ੀ ਪਰਿਵਾਰ ਅਤੇ ਸ. ਹਰਭਜਨ ਸਿੰਘ ਜੀ ਲਖਨਊ ਅਤੇ ਔਰੰਗਾਬਾਦ ਵਿੱਚ ਇਕੱਠੇ ਹੀ ਰਹੇ ਹਨ। ਅਜ ਕਲ ਸੂਬਾ ਜੀ ਪਰਿਵਾਰ ਨੰਦੇੜ ਵਿੱਚ ਸਥਾਪਤ ਹੈ ਅਤੇ ਉਥੇ ਆਪਣਾ ਠੇਕੇਦਾਰੀ ਦਾ ਕਾਰੋਬਾਰ ਸਫਲਤਾ ਨਾਲ ਚਲਾ ਰਿਹਾ ਸੀ। ਸ. ਬਲਵਿੰਦਰ ਸਿੰਘ ਇਸ ਸਾਰੇ ਕਾਰਜ ਦੇ ਰੂਹੇ ਰਵਾਂ ਸਨ। ਅਸੀਂ ਉਹਨਾਂ ਨੂੰ ਲਖਨਊ ਔਰੰਗਾਬਾਦ ਅਤੇ ਨੰਦੇੜ ਦੇ ਮਹਾਂ ਸਮਾਗਮਾਂ ਸਮੇਂ ਬਹੁਤ ਨੇੜਿਓਂ ਵੇਖਿਆ ਹੈ। ਬਹੁਤ ਮਿਹਨਤੀ ਇਮਾਨਦਾਰ, ਕੁਸ਼ਲ ਪ੍ਰਬੰਧਕ ਅਤੇ ਦੂਸਰੇ ਆਦਮੀ ਦੀ ਧੁਰ ਆਤਮਾ ਤਕ ਪਹੁੰਚ ਵਾਲੇ ਵਿਅਕਤੀ ਸਨ। ਸਾਨੂੰ ਉਹਨਾਂ ਦੇ ਜਾਣ ਦਾ ਬਹੁਤ ਅਫਸੋਸ ਹੈ ਪਰ ਭਾਣਾ ਪ੍ਰਬਲ ਹੁੰਦਾ ਹੈ ਇਸ ਅਗੇ ਸਿਰ ਨਿਵਾਉਣ ਤੋਂ ਬਗੈਰ ਕੋਈ ਚਾਰਾ ਨਹੀਂ। ਦੇਰੀ ਦੀ ਸੂਚਨਾ ਬਾਦ ਅਸੀਂ ਨੰਦੇੜ ਵਿੱਚ ਸੂਬਾ ਜੀ ਨਾਲ ਟੈਲੀਫੋਨ ਤੇ ਹੀ ਸੰਪਰਕ ਕਰ ਸਕੇ। ਉਹਨਾਂ ਦੇ ਪਰਿਵਾਰ ਨਾਲ ਅਪਾਰ ਦੁੱਖ ਸਾਂਝਾ ਕਰਨ ਦੇ ਇਲਾਵਾ ਕੋਈ ਚਾਰਾ ਨਹੀਂ ਸੀ। ਇਸ ਦੇ ਨਾਲ ਨਾਲ ਅਸਾਂ ਸੂਬਾ ਜੀ ਨੂੰ ਮਜਬੂਰ ਕੀਤਾ ਕਿ ਇਹ ਸਾਰਾ ਘਟਨਾ ਚੱਕਰ ਅਤੇ ਅੰਤਮ ਸਮਾਗਮ ਬਾਰੇ ਰਿਪੋਰਟ ਭਿਜਵਾ ਦੇਣ। ਸੂਬਾ ਜੀ ਆਪ ਬਹੁਤ ਸਮਰਥ ਲੇਖਕ ਅਤੇ ਬੁਲਾਰੇ ਹਨ ਪਰ ਅਜਿਹੀ ਹਾਲਤ ਵਿੱਚ ਲਿਖਣ ਲਈ ਕਹਿਣਾ ਗੁਸਤਾਖੀ ਸੀ ਪਰ ਉਹਨਾਂ ਆਪਣੇ ਆਪ ਨੂੰ ਸੰਭਾਲਦਿਆਂ ਆਪਣੇ ਮਨੋਭਾਵ ਭੇਜ ਕੇ ਵਰਿਆਮ ਨਾਲ ਆਪਣਾ ਪੁਰਾਣਾ ਸਨੇਹ ਮੁੜ ਜਤਾਇਆ ਹੈ।

ਹੇਠਾਂ ਅਸੀਂ ਸੂਬਾ ਹਰਬੰਸ ਸਿੰਘ ਦੋਸ਼ੀ ਜੀ ਦੇ ਸ਼ਬਦਾਂ ਵਿੱਚ ਇਹ ਖਬਰ ਪ੍ਰਕਾਸ਼ਤ ਕਰ ਰਹੇ ਹਾਂ। ਸਾਰਿਆਂ ਵਾਂਗ ਸਾਡੀ ਵੀ ਅਰਦਾਸ ਹੈ ਕਿ ਸਤਿਗੁਰੂ ਜੀ ਵਿਛੜੀ ਜੀਵ ਆਤਮਾ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਦੇਣ ਅਤੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

*ਜਗਦੀਸ਼ ਸਿੰਘ*

---

ਆਦਰਨੀਯ ਪਿਆਰੇ ਵਰਿਆਮ ਜੀ!

ਨਮਸਕਾਰ। ਆਪ ਜੀ ਨੇ ਲਿਖ ਭੇਜਣ ਲਈ ਹੁਕਮ ਕੀਤਾ ਏ। ਕੀ ਲਿਖਾਂ ਤੇ ਕਿਵੇਂ ਲਿਖਾਂ ਇਸ ਅਸਹਿ ਸਦਮੇ ਬਾਰੇ। ਅੱਖਾਂ ਰੁਨੀਆਂ-ਰੁਨੀਆਂ ਤੇ ਹੱਥ ਕੰਬਦੇ ਨੇ, ਸੋਚ ਵਿਚਾਰ ਕੋਈ ਕੰਮ ਨਹੀਂ ਕਰਦੀ। ਸਾਰਾ ਨੰਦੇੜ ਰੋ ਰਿਹਾ ਏ ਸਰਵਨ ਪੁੱਤਰ ਨੂੰ, ਜਿਸ ਨੇ ਲੋਕ ਮਨਾਂ ਤੇ ਆਪਣੇ ਪਿਆਰ ਦੀ ਬਹੁਤ ਗਹਿਰੀ ਛਾਪ ਲਾ ਰਖੀ ਸੀ। ਕੁਝ ਲੋਕ ਰੋਂਦੇ ਵੇਖੇ ਨੇ ਜੋ ਕਹਿ ਰਹੇ ਨੇ ਬਿੱਲੇ ਬਾਬੂ ਦੀ ਮੌਤ ਵੇਖ ਕੇ ਐਉਂ ਲਗਦਾ ਏ, ਜਿਵੇਂ ਪ੍ਰਮਾਤਮਾ ਨਾਮ ਦੀ ਕੋਈ ਚੀਜ਼ ਹੈ ਈ ਨਹੀਂ। ਐਸੇ ਦੇਵਤਾ ਆਦਮੀ ਦੀ ਐਸੀ ਮੌਤ! ਉਹ ਤਾਂ ਨੰਦੇੜ ਵਾਸੀਆਂ ਲਈ ਪ੍ਰਮਾਤਮਾ ਦਾ ਦੂਸਰਾ ਸਰੂਪ ਸੀ। ਐਸਾ ਅਨਿਆਇ ਪ੍ਰਮਾਤਮਾ ਦੇ ਘਰ ਵਿੱਚ ਇਕ ਅਨਹੋਣੀ ਵਰਤ ਗਈ ਏ।

ਪਸ਼ੂਆਂ ਦਾ ਦਰਦ ਵੀ ਉਸ ਦੇ ਅੰਤਰ ਆਤਮੇ ਨੂੰ ਚੁਭਦਾ ਰਹਿੰਦਾ ਸੀ। ਉਸ ਦੇ ਇਕ ਮਿਤਰ ਨੇ ਗਊਸ਼ਾਲਾ ਖੋਲੀ ਹੋਈ ਹੈ ਜਿਸ ਵਿੱਚ ਕਰੀਬ ਢਾਈ ਸੌ ਗਾਈਆਂ ਹਨ। ਅਜੇ ਥੋੜੇ ਹੀ ਦਿਨ ਪਹਿਲਾਂ ਉਸ ਨੇ ਚਾਲੀ ਗਊਆਂ ਬੁਚੜਾਂ ਪਾਸੋਂ ਛੁਡਾਈਆਂ। ਉਸ ਨੇ ਦਸਿਆ ਥੋੜੇ ਹੀ ਦਿਨ ਪਹਿਲਾਂ ਬਿਲੇ ਬਾਬੂ ਨੇ ਮੈਨੂੰ ਪੰਦਰਾਂ ਹਜ਼ਾਰ ਰੁਪੇ ਦਿਤੇ ਗਊਆਂ ਦੀ ਸੇਵਾ-ਸੰਭਾਲ ਲਈ। ਗਾਹਿ-ਬਗਾਹਿ ਇਸ ਤਰ੍ਹਾਂ ਉਹ ਸੇਵਾ ਕਰਦੇ ਹੀ ਰਹਿੰਦੇ ਸਨ।

ਆਪਣੇ ਨਵੇਂ ਬਣਾਏ ਮਕਾਨ ਦੇ ਇਕ ਕਿਨਾਰੇ ਗਲੀਆਂ ਬਜ਼ਾਰਾਂ ਵਿੱਚ ਫਿਰਦੀਆਂ ਗਾਈਆਂ ਤੇ ਹੋਰ ਜਾਨਵਰਾਂ ਦੇ ਪਾਣੀ ਪੀਣ ਲਈ ਤੇ ਨਾਲ ਹੀ ਆਦਮੀ ਲਈ ਵੀ ੨੪ ਘੰਟੇ ਪਾਣੀ ਪੀਣ ਦਾ ਪ੍ਰਬੰਧ ਕੀਤਾ ਏ। ਘਰ ਆਏ ਕਿਸੇ ਵੀ ਲੋੜਵੰਦ ਨੂੰ ਮਾਯੂਸ ਨਹੀਂ ਕੀਤਾ।

ਬਲਵਿੰਦਰ ਸਿੰਘ ਨੇ ਜਿਥੇ ਆਪਣੀ ਜ਼ਿੰਦਗੀ ਦੇ ਦੁਨਿਆਵੀ ਸਫ਼ਰ ਵਿੱਚ ਵਿਹਾਰ ਦੀ ਸ਼ੁਧਤਾ ਨੂੰ ਬੜੀ ਪਰਪੱਕਤਾ ਨਾਲ ਨਿਭਾਇਆ, ਉਥੇ ਜੀਵਨ ਦੇ ਧਾਰਮਕ ਪੱਖੋਂ ਵੀ ਸ੍ਰੀ ਸਤਿਗੁਰੂ ਜੀ ਤੇ ਪੂਰਨ ਸ਼ਰਧਾ ਪ੍ਰਤੀਤ ਤੇ ਵਿਸ਼ਵਾਸ਼ ਨੂੰ ਆਪਣੇ ਜੀਵਨ ਦਾ ਅਟੁੱਟਵਾਂ ਅੰਗ ਬਣਾਈ ਰੱਖਿਆ। ਅੰਮ੍ਰਿਤ ਵੇਲੇ ੪.੦੦ ਵਜੇ ਤੋਂ ੭.੦੦ ਵਜੇ ਤਕ ਨਾਮ ਸਿਮਰਨ ਗੁਰਬਾਣੀ ਦੇ ਪਾਠ ਆਦਿ ਸ੍ਰੀ ਗ੍ਰੰਥ ਸਾਹਿਬ ਤੇ ਜ਼ਿਆਦਾਤਰ ਸ੍ਰੀ ਦੱਸਮ ਗ੍ਰੰਥ ਦਾ ਪਾਠ ਕਰਦੇ ਰਹਿਣਾ,

ਜਿਸ ਦਾ ਭੋਗ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਰਾਮ ਸਿੰਘ ਦਰਸ਼ਨ ਨਮਿਤ ਪੈਣਾ। ਐਤਕੀਂ ਜਦੋਂ ਮੈਂ ਸ੍ਰੀ ਭੈਣੀ ਸਾਹਿਬ ਤੋਂ ਵਾਪਸ ਨੰਦੇੜ ਆਇਆ। ਬਲਵਿੰਦਰ ਕਹਿਣ ਲਗਾ। ਪਿਤਾ ਜੀ ਤੁਹਾਡੇ ਵਾਸਤੇ ਖੁਸ਼ੀ ਦੀ ਗਲ ਦਸਾਂ ਕਿ ਹੁਣ ਅਸਾਂ ਨਵੇਂ ਮਕਾਨ 'ਚ ਸ਼ਾਮ ਨੂੰ ਵੀ ਇਕ ਘੰਟਾ ਨਾਮਸਿਮਰਨ ਦਾ ਪ੍ਰੋਗ੍ਰਾਮ ਰਖਿਆ ਏ। ਸਾਰਾ ਪਰਵਾਰ ਭਜਨ ਕਰਦਾ ਏ। ਬਹੁਤ ਖੁਸ਼ੀ ਹੋਈ ਸੁਣਕੇ। ਮੈਂ ਕਿਹਾ ਕੋਟਾਨਕੋਟ ਧੰਨਵਾਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਜਿਨ੍ਹਾਂ ਨੇ ਤੁਹਾਨੂੰ ਅੰਦਰੋਂ ਪ੍ਰੇਰਨਾ ਦਿੱਤੀ ਏ ਇਸ ਸ਼ੁਭ ਕਾਰਜ ਦੀ। ਬਹੁਤ ਸੁਖ ਦੇ ਸਾਧਨ ਬਨਾਏ ਸਨ ਬਲਵਿੰਦਰ ਨੇ ਵਰਿਆਮ ਜੀ, ਪਰ ਵਰਤਨ ਦਾ ਹੁਕਮ ਨਾ ਹੋਇਆ। ਐਸੀ ਹੀ ਅਕਾਲ ਪੁਰਖ ਦੀ ਰਜ਼ਾ ਸੀ। ਢਾਈ ਸਾਲ ਮਕਾਨ ਬਨਾਉਂਦਿਆਂ ਲਗ ਗਏ, ਪਰ ਰਹਿਣ ਵਾਸਤੇ ਕੇਵਲ ਢਾਈ ਮਹੀਨੇ।

੨੧ ਮਾਰਚ ਨੂੰ ਮਹੂਰਤ ਕੀਤਾ ਤੇ ੧੯ ਜੂਨ ੦੨ ਨੂੰ ਇਹ ਭਾਣਾ ਵਰਤ ਗਿਆ।

ਕੇਲ ਕਰੇਂਦੇ ਹੰਝ ਨੂੰ ਅਚਿੰਤੇ ਬਾਜ ਪਏ॥

ਇਸ ਦਰਦ ਨਾਕ ਘਟਨਾ ਦਾ ਵੇਰਵਾ ਇਸ ਤਰ੍ਹਾਂ ਹੈ।

ਨਿਤ ਦੇ ਪ੍ਰੋਗ੍ਰਾਮ ਅਨੁਸਾਰ ਅੰਮ੍ਰਿਤ ਵੇਲੇ ਸਵੇਰੇ ੩.੨੫ ਵਜੇ ਇਸ਼ਨਾਨ ਕਰਨ ਲਈ ਜਿਵੇਂ ਹੀ ਬਾਥਰੂਮ ਦਾ ਦਰਵਾਜਾ ਖੋਲਿਆ ਅੰਦਰੋਂ ਦੋ ਬੰਦਿਆਂ ਨੇ ਚਾਕੂ ਨਾਲ ਵਾਰ ਕੀਤਾ, ਬਚਾਅ ਕਰਦਿਆਂ ਚਾਕੂ ਹਥ ਤੇ ਵਜਾ, ਇਸ ਤਰਾਂ ਉਹਨਾਂ ਨਾਲ ਹਥੋਪਾਈ ਵਿੱਚ ਉਹਨਾਂ ਵਿਚੋਂ ਇਕ ਦੀ ਬਨੈਣ ਵੀ ਪਾਟ ਗਈ ਜੋ ਉਹਨਾਂ ਦੇ ਨੱਸਣ ਤੋ ਬਾਅਦ ਬਾਥਰੂਮ 'ਚ ਹੀ ਰਹਿ ਗਈ। ਮੈਂ ਤੇ ਬੱਚੇ ਉਤੇ ਫਸਟ ਫਲੋਰ ਤੇ ਸੀ। ਜਿਵੇਂ ਉਹ ਬਾਹਰ ਨਿਕਲਦੇ ਨੇ, ਸ਼ੀਸ਼ਿਆਂ ਦੇ ਟੁੱਟਣ ਦੀ ਬਹੁਤ ਜ਼ੋਰ ਦੀ ਅਵਾਜ਼ ਸੁਣਕੇ ਮੈਂ ਥੱਲੇ ਉਤਰ ਰਿਹਾ ਸਾਂ ਤੇ ਬਲਵਿੰਦਰ ਵੀ ਬਾਥਰੂਮ ਦਾ ਦਰਵਾਜਾ ਬੰਦ ਕਰਕੇ ਬਾਹਰ ਨੂੰ ਨਿਕਲਦਾ ਦਿਸਿਆ ਲਗਭਗ ਵੀਹ ਬਾਈ ਫੁੱਟ ਦੇ ਫਾਸਲੇ ਤੇ ਮੈਂ ਵੀ ਉਸ ਦੇ ਪਿਛੇ। ਜਿਵੇਂ ਹੀ ਉਸ ਨੇ ਬਾਹਰ ਨਿਕਲ ਸਜੇ ਹੱਥ ਮੋੜ ਮੁੜਿਆ ਬਾਹਰ ਖਲੋਤੇ ਬੰਦਿਆਂ ਕਿਸੇ ਤੇਜ਼ ਹਥਿਆਰ ਨਾਲ ਸਿਰ ਤੇ ਤੇ ਗਰਦਨ ਤੇ ਵਾਰ ਕੀਤਾ। ਬਸ ਬਲਵਿੰਦਰ ਉਥੇ ਹੀ ਡਿਗ ਪਿਆ। ਬਲਵਿੰਦਰ ਦੇ ਘਰੋਂ ਬੀਬੀ ਕੋਲ ਏ, ਤੇ ਮੈਂ ਲਾਗੇ ਹੀ ਹਸਪਤਾਲ ਤੋਂ ਡਾਕਟਰ ਨੂੰ ਲੈਣ ਗਿਆ ਵਧ ਤੋਂ ਵਧ ਪੰਜ ਕੁ ਮਿੰਟ ਲਗੇ ਹੋਣਗੇ।

ਡਾਕਟਰ ਨੂੰ ਲੈ ਕੇ ਆਉਂਦਿਆਂ ਤਕ ਪੁਲਿਸ ਆ ਚੁਕੀ ਸੀ। ਉਹਨਾਂ ਬਲਵਿੰਦਰ ਨੂੰ ਆਪਣੀ ਗੱਡੀ 'ਚ ਰੱਖ ਸਿਵਲ ਹਸਪਤਾਲ ਜਾ ਦਾਖਲ ਕਰਵਾਇਆ। ਬਸ ਕੁਝ ਮਿੰਟਾਂ ਵਿਚ ਹੀ ਜੀਵਨ ਖੇਡ.......।

੨੫ ਜੂਨ ੦੨ ਬੁਧਵਾਰ ਨੂੰ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੇ ਸਧਾਰਨ ਪਾਠ ਦਾ ਭੋਗ ਪਾਇਆ ਗਿਆ। ਉਪਰੰਤ ਗੁਰਦਵਾਰਾ ਸੱਚ ਖੰਡ ਦੇ ਰਾਗੀਆਂ ਨੇ ਕੀਰਤਨ ਕੀਤਾ। ਉਹਨਾਂ ਤੋਂ ਬਾਅਦ ਜਥੇਦਾਰ ਗੁਰਬਚਨ ਸਿੰਘ ਸਪੁੱਤਰ ਸੰਤ ਗਿਆਨ ਸਿੰਘ ਵੀਰੋਕੇ ਸਮੇਂ ਨਾਲ ਢੁਕਵੇਂ ਸ਼ਬਦ ਤੇ ਇਤਹਾਸਕ ਪ੍ਰਮਾਣਾ ਨਾਲ ਕੀਰਤਨ ਕੀਤਾ। ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਬੰਗਲੌਰ ਤੋਂ ਸਤਿਕਾਰ ਯੋਗ ਸ੍ਰੀ ਠਾਕੁਰ ਉਦੇ ਸਿੰਘ ਜੀ ਇਸ ਦੁਖ ਗ੍ਰਸਤ ਪਰਿਵਾਰ ਨੂੰ ਧੀਰਜ, ਸ਼ਾਂਤੀ ਤੇ ਅਕਾਲ ਪੁਰਖ ਦਾ ਭਾਣਾ ਮੰਨਣੇ ਦੀ ਪਰੇਰਨਾ ਦੇਣ ਲਈ ਸਾਡੇ ਕੋਲ ਪਹੁੰਚ ਗਏ ਸਨ। ਠਾਕੁਰ ਜੀ ਦੇ ਆਉਣ ਨਾਲ ਸਾਨੂੰ ਡਿਗਦੇ-ਢਹਿੰਦਿਆਂ ਨੂੰ ਜਿਵੇਂ ਕੋਈ ਬਹੁਤ ਵੱਡਾ ਸਹਾਰਾ ਮਿਲ ਜਾਂਦਾ ਏ। ਸ੍ਰੀ ਠਾਕੁਰ ਜੀ ਨੇ ਆਪਣੇ ਕਰ ਕਮਲਾਂ ਨਾਲ ਬਲਵਿੰਦਰ ਦੇ ਸਪੁਤਰ ਕਾਕਾ ਬਲਵੰਤ ਸਿੰਘ (ਲਾਲ ਜੀ) ੧੯ ਨੂੰ ਦਸਤਾਰ ਬੰਨਣ ਦੀ ਕ੍ਰਿਪਾ ਕੀਤੀ। ਉਪ੍ਰੰਤ ਸ. ਹਰਭਜਨ ਸਿੰਘ ਜੀ ਔਰੰਗਾਬਾਦ ਵਾਲਿਆਂ ਜੋ ਪਰਵਾਰ ਸਮੇਤ ਆਏ ਹੋਏ ਸਨ ਨੇ ਸ. ਬਲਵਿੰਦਰ ਸਿੰਘ ਦੇ ਜੀਵਨ ਤੇ ਰੋਸ਼ਨੀ ਪਾਈ ਤੇ ਇਸ ਦੁਖ ਦੀ ਘੜੀ ਵਿੱਚ ਸ਼ਾਮਲ ਸਾਧ ਸੰਗਤ ਦਾ ਧੰਨਵਾਦ ਕੀਤਾ। ਏਥੋਂ ਵਾਪਸੀ ਤੋਂ ਪਹਿਲਾਂ ਸ੍ਰੀ ਠਾਕੁਰ ਜੀ ਨੇ ਸਾਰੇ ਪਰਿਵਾਰ ਨੂੰ ਇਕਠਿਆਂ ਕਰ ਪਰਿਵਾਰ ਜਨਾਂ ਨੂੰ ਭਾਣੇ ਮੰਨਣ ਦੀ ਪਰੇਰਨਾ ਕੀਤੀ, ਤੇ ਕੁਝ ਹੋਰ ਜ਼ਰੂਰੀ ਗਲਾਂ ਤੇ ਵੀ ਵਿਚਾਰ ਕੀਤੀ ਗਈ। ਸ੍ਰੀ ਠਾਕੁਰ ਜੀ ਦੇ ਇਸ ਅਵਸਰ ਤੇ ਦਰਸ਼ਨ ਦੇਣ ਨਾਲ ਪਰਵਾਰ ਦੀ ਬਹੁਤ ਹੌਸਲਾ ਅਫ਼ਜਾਈ ਹੋਈ। ਠਾਕੁਰ ਦੀ ਨਾਲ ਆਏ ਸੂਬਾ ਹਰਪਾਲ ਸਿੰਘ ਜੀ, ਬੰਬਈ ਤੋਂ ਸ. ਅਵਤਾਰ ਸਿੰਘ ਜੀ ਤੇ ਸ੍ਰੀ ਭੈਣੀ ਸਾਹਿਬ ਤੋਂ ਸ. ਜਸਵਿੰਦਰ ਸਿੰਘ ਜੀ ਵੀ ਸ਼ਮੂਲੀਅਤ ਕੀਤੀ।

ਭੋਗ ਭਾਵੇਂ ਪੈ ਗਿਆ ਏ, ਪਰ ਦੂਰ ਨੇੜਿਓਂ ਮਾਤਮ ਪੁਰਸੀ ਲਈ ਲੋਕਾਂ ਦੀ ਆਵਾਜਾਈ ਜਾਰੀ ਏ, ਇਸ ਲਈ ਲਿਖਣ ਲਈ ਵੀ ਟਾਇਮ ਨਹੀਂ ਤੇ ਦੂਸਰੇ ਮਨ ਦੀ ਅਵਸਥਾ ਵੀ ਕੁਝ ਠੀਕ ਨਹੀਂ। ਯਾਦ ਨਹੀਂ ਰਿਹਾ ਆਯੂ ਲਿਖਨੀ ਬਲਵਿੰਦਰ ਸਿੰਘ ਦਾ ਆਦਿ-ਅੰਤ ਇਹ ਹੈ : ੧੯ ਨਵੰਬਰ ੧੯੪੯ ਤੋਂ ੧੯ ਜੂਨ ੨੦੦੨।

*ਤੁਹਾਡਾ ਆਪਣਾ ਹਰਬੰਸ ਸਿੰਘ ਦੋਸ਼ੀ*

*੧੨.੭.੦੨*

# ਸੰਤ ਵਾਸਦੇਵ ਸਿੰਘ ਭਮਰਾ (ਯੂ.ਕੇ.) ਨੂੰ ਅੰਬੈਸਡਰ ਫਾਰ ਪੀਸ ਐਵਾਰਡ

ਇੰਗਲੈਂਡ ਦੇ ਸ਼ਹਿਰ ਵੁਲਵਰਹੈਂਪਟਨ ਨਿਵਾਸੀ ਸਾਡੇ ਮਿੱਤਰ ਸੰਤ ਵਾਸਦੇਵ ਸਿੰਘ ਭਮਰਾ ਨੂੰ ਮਿਤੀ ੨੭ ਅਪ੍ਰੈਲ ੨੦੦੨ ਨੂੰ ਲੰਡਨ ਸ਼ਹਿਰ ਵਿਚ ਇਕ ਭਾਰੀ ਸਮਾਗਮ ਸਮੇਂ ਇੰਟਰ ਰਿਲੀਜਸ ਐਂਡ ਇੰਟਰਨੈਸ਼ਨਲ ਫੈਡਰੇਸ਼ਨ ਫਾਰ ਵਰਲਡ ਪੀਸ ਦੀ ਮਸ਼ਹੂਰ ਜਥੇਬੰਦੀ ਵਲੋਂ ਅੰਬੈਸਡਰ ਫਾਰ ਪੀਸ (ਅਮਨ ਦਾ ਰਾਜਦੂਤ) ਦੇ ਸ਼ਾਨਾਂ ਮੱਤੇ ਐਵਾਰਡ ਨਾਲ ਸਨਮਾਨਿਤ ਕੀਤਾ ਗਿਆ। ਇਹ ਐਵਾਰਡ ਸੰਸਥਾ ਦੇ ਪ੍ਰਧਾਨ ਮਿਸਟਰ ਟਿਮੋਥੀ ਰੀਡ ਦੇ ਹੱਥੀਂ ਦਿੱਤਾ ਗਿਆ। ਵੱਖ-ਵੱਖ ਧਰਮ ਗਰੁੱਪਾਂ ਜਾਤੀਆਂ ਵਿਚ ਏਕਤਾ ਮੁਹੱਬਤ, ਭਾਈਚਾਰੇ ਅਤੇ ਇਕ ਦੂਜੇ ਦੇ ਇਤਿਹਾਸ, ਮਾਨਤਾਵਾਂ ਨੂੰ ਆਦਰ ਸਹਿਤ ਸਮਝਣ ਅਤੇ ਸਾਰੇ ਧਰਮ ਸਮੂਹਾਂ ਦੇ ਸਾਂਝੇ ਗੁਣਾਂ ਤੋਂ ਲੋਕਾਈ ਨੂੰ ਫੈਜ਼ਯਾਬ ਕਰਨ ਵਾਸਤੇ ਏਕਤਾ ਅਤੇ ਅਮਨ ਦੀ ਬਹਾਲੀ ਵਾਸਤੇ ਇਹ ਇੰਟਰਫੇਥ ਗਰੁੱਪ ਬਹੁਤ ਪ੍ਰਭਾਵਸ਼ਾਲੀ ਅਤੇ ਸੁਆਗਤਯੋਗ ਕੰਮ ਕਰ ਰਹੇ ਹਨ। ਯੂ.ਕੇ. ਵਿਚ ਇੰਟਰਫੇਥ ਗਰੁੱਪ ਸੰਨ ੧੯੭੩-੭੪ ਵਿਚ ਸਭ ਤੋਂ ਪਹਿਲਾਂ ਕੇਵਲ ਵੁਲਵਰਹੈਂਪਟਨ ਵਿਚ ਹੀ ਕਾਇਮ ਹੋਇਆ ਸੀ। ਸੰਤ ਵਾਸਦੇਵ ਸਿੰਘ ਇਸ ਗਰੁੱਪ ਦੇ ਬਾਨੀ ਮੈਂਬਰਾਂ ਵਿਚੋਂ ਹਨ ਇਸ ਹਿਸਾਬ ਨਾਲ ਸਾਰੇ ਯੂ.ਕੇ. ਵਿਚਲੇ ਗਰੁੱਪਾਂ ਦੇ ਹੀ ਉਹ ਮੋਢੀ ਮੈਂਬਰ ਹੋਏ ਅਤੇ ਉਹ ਉਦੋਂ ਤੋਂ ਲੈ ਕੇ ਇਸ ਸੰਸਥਾ ਨਾਲ ਵੱਡੇ ਅਹੁਦੇਦਾਰਾਂ ਦੀ ਹੈਸੀਅਤ ਰੱਖਦੇ ਆ ਰਹੇ ਹਨ। ਇਸ ਦੇ ਬੋਰਡਾਂ, ਅਗਜ਼ੈਕਟਿਵ ਕਮੇਟੀ ਅਤੇ ਮੈਨੇਜਿੰਗ ਕਮੇਟੀ ਵਿਚ ਸਦਾ ਹੀ ਰਹੇ ਹਨ। ਸੰਨ ੧੯੯੦ ਤੋਂ ੧੯੯੨ ਤੱਕ ਵੁਲਵਰਹੈਂਪਟਨ ਦੇ ਇੰਟਰਫੇਥ ਗਰੁੱਪ ਦੇ ਮੀਤ ਪ੍ਰਧਾਨ ਅਤੇ ਅਗਲੇ ਦੋ ਸਾਲ ਭਾਵ ੧੯੯੨ ਤੋਂ ੧੯੯੪ ਤੱਕ ਪੂਰੇ ਸੂਰੇ ਪ੍ਰਧਾਨ ਰਹੇ। ਪਿਛਲੇ ਚਾਰ ਸਾਲਾਂ ਤੋਂ ਮੁੜ ਮੀਤ ਪ੍ਰਧਾਨ ਦੀ ਜ਼ੁੰਮੇਵਾਰੀ ਨਿਭਾ ਰਹੇ ਹਨ। ਇਸ ਸੰਸਥਾ ਦਾ ਸ਼ਹਿਰ ਦੇ ਪ੍ਰਮੁੱਖ ਇਲਾਕੇ ਵਿਚ ਸ਼ਾਨਦਾਰ ਦਫਤਰ ਹੈ। ਆਪਣਾ ਅਮਲਾ ਹੈ ਅਤੇ ਵਿਸਤ੍ਰਿਤ ਪ੍ਰੋਗਰਾਮ। ਇਹ ਸਦਾ ਹੀ ਸਰਗਰਮ ਰਹੇ ਹਨ। ਸੰਨ ੧੯੯੯ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੁਲਵਰਹੈਂਪਟਨ ਸੈਂਟਰ ਵਿਚ ਆਫੀਸ਼ੀਅਲ ਬੁਲਾਵੇ ਤੇ ਸੰਗਤਾਂ ਸਹਿਤ ਚਰਨ ਪਾਏ ਤਾਂ ਆਪ ਦਾ ਬਹੁਤ ਗਰਮ ਜੋਸ਼ੀ ਤੇ ਸ਼ਰਧਾ ਨਾਲ ਸੁਆਗਤ ਕੀਤਾ ਗਿਆ ਅਤੇ ਆਪ ਦੇ ਪ੍ਰਵਚਨ ਸੁਣੇ। ਆਪ ਜੀ ਦੇ ਇਸ ਯਾਦਗਾਰੀ ਯਾਦਗਾਰੀ ਦੌਰੇ ਨਾਲ ਇੰਟਰਫੇਥ ਮੁਹਿਮ ਨੂੰ ਬਹੁਤ ਹੁਲਾਰਾ ਮਿਲਿਆ, ਅਖਬਾਰਾਂ ਵਿਚ ਵਿਆਪਕ ਚਰਚਾ ਹੋਈ ਅਤੇ ਆਪਸੀ ਭਾਈਚਾਰੇ ਤੇ ਪ੍ਰੇਮ ਪਿਆਰ ਨੂੰ ਬਲ ਮਿਲਿਆ।

ਸੰਤ ਵਾਸਦੇਵ ਸਿੰਘ ਭਮਰਾ ਸਦਾ ਹੀ ਕੋਈ ਚੰਗਾ ਕਰਨ ਨੂੰ ਤਤਪਰ ਰਹਿੰਦੇ ਹਨ। ਪਿਛਲੇ ੩੦ ਸਾਲ ਤੋਂ ਇੰਟਰਫੇਥ ਲਹਿਰ ਵਿਚ ਸਰਗਰਮੀ ਨਾਲ ਕੰਮ ਕਰਨ ਵਾਸਤੇ ਹੀ ਉਨ੍ਹਾਂ ਨੂੰ ਇਹ ਸਨਮਾਨ ਮਿਲਿਆ ਹੈ। ਵੱਖ-ਵੱਖ ਧਰਮ ਗਰੁੱਪਾਂ ਦੇ ਮੇਲ ਮਿਲਾਪ ਕਾਰਨ ਹੀ ਭਮਰਾ ਜੀ ਵੱਖ-ਵੱਖ ਲੋਕਾਂ ਵਿਚ ਨਾਮਧਾਰੀਆਂ ਦੀ ਵੀ ਚੰਗੀ ਤਸਵੀਰ ਪੇਸ਼ ਕਰ ਸਕੇ ਹਨ। ਹਿੰਦੂ, ਸਿੱਖ, ਮੁਸਲਮਾਨ, ਜੈਨੀ, ਬਹਾਈ, ਪਾਰਸੀ, ਯਹੂਦੀ, ਗੱਲ ਕੀ ਸਾਰੇ ਲੋਕਾਂ ਨਾਲ ਉਹਨਾਂ ਦਾ ਸਨਮਾਨ ਜਨਕ ਸੰਬੰਧ ਹੈ। ਸਮੁੱਚੇ ਮਨੁੱਖੀ ਭਾਈਚਾਰੇ ਵਿਚ ਆਪਸੀ ਮੇਲ ਮਿਲਾਪ, ਪ੍ਰੇਮ ਏਕਤਾ, ਅਮਨ ਸ਼ਾਂਤੀ ਤੇ ਪ੍ਰਸਪਰ ਸੂਝਬੂਝ ਵਾਸਤੇ ਆਪਣੇ ਸਾਥੀਆਂ ਨਾਲ ਜਤਨਸ਼ੀਲ ਰਹੇ ਹਨ।

ਸੰਤ ਵਾਸਦੇਵ ਜੀ ਨੇ ਇਹ ਸਨਮਾਨ ਮਿਲਣ ਤੇ ਆਖਿਆ ਹੈ ਕਿ ਇਹ ਮਾਣ ਇੱਜ਼ਤ ਵਡਿਆਈ ਸਤਿਗੁਰਾਂ ਦੀ ਬਖਸ਼ੀ ਹੋਈ ਹੈ। ਆਪ ਨੇ ੧੪ ਸਾਲ ਦੀ ਉਮਰ ਵਿਚ ਨੈਰੋਬੀ. ਕੀਨੀਆ, ਅਫਰੀਕਾ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕੀਤੇ ਅਤੇ ਉਹਨਾਂ ਦੀ ਕ੍ਰਿਪਾ ਨਾਲ ਨਾਮਧਾਰੀ ਰਹਿਤ ਬਹਿਤ ਅਤੇ ਮਰਿਆਦਾ ਦੇ ਘੇਰੇ ਵਿਚ ਆਏ। ਉਹ ਮੰਨਦੇ ਹਨ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਸਦਕਾ ਹੀ ਸਭ ਪ੍ਰਾਪਤੀਆਂ ਹੋਈਆਂ ਹਨ। ਸੰਤ ਵਾਸਦੇਵ ਸਿੰਘ ਨੇ ਆਖਿਆ ਹੈ ਕਿ ਅੱਜ ਜਦੋਂ ਲੋਕਾਂ ਵਿਚੋਂ ਸ਼ਰਧਾ, ਪ੍ਰੇਮ, ਨਿਸ਼ਕਾਮਤਾ, ਆਪਸੀ ਭਰੋਸਾ ਅਤੇ ਪ੍ਰਸਪਰ ਮਾਣ ਇੱਜ਼ਤ ਅਤੇ ਅਪਣੱਤ ਵਾਲੀਆਂ ਗੱਲਾਂ ਮਨਾਂ ਚੋਂ ਦੂਰ ਹੁੰਦੀਆਂ ਜਾ ਰਹੀਆਂ। ਇਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਹੈ ਜਿਨ੍ਹਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਜੁੜੀ ਪ੍ਰੀਤ ਨੂੰ ਹੁਣ ਤੱਕ ਨਿਭਾਇਆ ਹੈ।

ਸੰਤ ਵਾਸਦੇਵ ਸਿੰਘ ਭਮਰਾ ਯੂ.ਕੇ. ਦੀ ਨਾਮਧਾਰੀ ਸੰਗਤ ਦੇ ਪ੍ਰਚਾਰ ਸਕੱਤਰ ਵੀ ਹਨ ਉਹਨਾਂ ਨੂੰ ਅਮਨ ਦਾ ਰਾਜਦੂਤ ਸਨਮਾਨ ਮਿਲਣ ਤੇ ਯੂ.ਕੇ. ਵਿਚਲੀਆਂ ਪੰਜਾਬੀ ਅਤੇ ਅੰਗਰੇਜ਼ੀ ਅਖਬਾਰਾਂ ਵਿਚ ਉਹਨਾਂ ਦੀ ਤਸਵੀਰ ਸਹਿਤ ਰਿਪੋਰਟਾਂ ਛਪੀਆਂ ਹਨ। ਇਸ ਸਮੇਂ ਸੰਤ ਜੀ ਦੀ ਜੀਵਨ ਸਾਥਣ ਬੀਬੀ ਚਰਨ ਕੌਰ ਵੀ ਨਾਲ ਸਨ।

ਇੰਟਰਫੇਥ ਦੀਆਂ ਸਰਗਰਮੀਆਂ ਵਿਚ ੧੫ ਜੂਨ ੨੦੦੨ ਨੂੰ ਇਕ ਐਜੂਕੇਸ਼ਨਲ ਪੈਕ ਪ੍ਰਕਾਸ਼ਤ ਹੋਇਆ ਹੈ। ਇਹ ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਨੂੰ ਭੇਜਿਆ ਗਿਆ ਹੈ। ਇਸ ਵਿਚ ਵੱਖ-ਵੱਖ ਧਰਮ ਸਮੂਹਾਂ ਬਾਰੇ ਜਾਣਕਾਰੀ ਹੈ। ਇਸ ਵਿਚ ਦੋ ਪੰਨੇ ਵਿਸ਼ੇਸ਼ ਨਾਮਧਾਰੀ ਸਿੱਖਾਂ ਬਾਰੇ ਹਨ। ਨਾਮਧਾਰੀਆਂ ਬਾਰੇ ਫੋਟੋ ਪ੍ਰਦਰਸ਼ਨੀ ਪੈਨਲ ਤਾਂ ਪਹਿਲਾਂ ਹੀ ਜਾਣਕਾਰੀ ਭਰਪੂਰ ਹੈ। ਇਸ ਵਿਚ ਵੱਖ-ਵੱਖ ਧਰਮਾਂ ਦੇ ੩੯ ਪੈਨਲ ਹਨ। ਇਕ ਹੋਰ ਪ੍ਰਕਾਸ਼ਨਾ ਹੈ ਪਲੇਸਿਜ਼ ਆਫ ਵਰਸ਼ਿਪ ਡਾਇਰੈਕਟਰੀ ਇਸ ਵਿਚ ਵੀ ਨਾਮਧਾਰੀਆਂ ਬਾਰੇ ਜਾਣਕਾਰੀ ਹੈ।

ਵਾਸਦੇਵ ਸਿੰਘ ਭਮਰਾ ਵਰਿਆਮ ਦੇ ਸਤ ਸਮੁੰਦਰੋਂ ਪਾਰ ਬੈਠੇ ਮਿੱਤਰ ਹਨ। ਉਹਨਾਂ ਨੂੰ ਇਕ ਨੇਕ ਕਾਰਜ ਵਾਸਤੇ ਸਨਮਾਨ ਮਿਲਿਆ ਹੈ। ਸਾਨੂੰ ਹਾਰਦਿਕ ਖੁਸ਼ੀ ਹੈ। ਬਹੁਤ ਬਹੁਤ ਵਧਾਈਆਂ।

## ਰਮਣੀਕ ਵੱਲੋਂ ਯੂਨੀਵਰਸਿਟੀ ਵਿਚ ਨਵਾਂ ਰਿਕਾਰਡ ਕਾਇਮ

ਜਲੰਧਰ—੫ ਜੁਲਾਈ (ਜਗੀਰ ਸਿੰਘ ਕਾਹਲੋਂ)— ਲਾਇਲਪੁਰ ਖਾਲਸਾ ਕਾਲਜ, ਜਲੰਧਰ ਦੀ ਵਿਦਿਆਰਥਣ ਰਮਣੀਕ ਕੌਰ ਸੰਧੂ ਨੇ ਐਮ. ਏ. ਪੰਜਾਬੀ ਵਿਚ ੬੨੨/੮੦੦ (੭੮%) ਅੰਕ ਪ੍ਰਾਪਤ ਕਰਕੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਨਵਾਂ ਰਿਕਾਰਡ ਕਾਇਮ ਕੀਤਾ ਹੈ। ੬੦੦ ਤੋਂ ਉੱਪਰ ਅੰਕ ਹਾਸਲ ਕਰਨ ਵਾਲੀ ਉਹ ਪਹਿਲੀ ਵਿਦਿਆਰਥਣ ਬਣ ਗਈ ਹੈ। ਪੰਜਾਬੀ ਦੇ ਪ੍ਰਸਿੱਧ ਲੇਖਕ ਡਾ. ਵਰਿਆਮ ਸਿੰਘ ਸੰਧੂ ਦੀ ਹੋਣਹਾਰ ਬੇਟੀ ਰਮਣੀਕ ਆਪਣੇ ਮਾਪਿਆਂ ਡਾ. ਸੰਧੂ ਅਤੇ ਰਾਜਵੰਤ ਕੌਰ ਸੰਧੂ ਨੂੰ ਆਪਣਾ ਪ੍ਰੇਰਨਾ ਸਰੋਤ ਸਮਝਦੀ ਹੈ। ਸ਼ੁੱਧ ਪੰਜਾਬੀ ਸਧਾਰਨ ਪਹਿਰਾਵੇ ਦੀ ਸ਼ੌਕੀਨ ਸ਼ਰਮਾਕਲ ਜਿਹੀ ਰਮਣੀਕ ਆਪਣੇ ਅਧਿਆਪਕਾਂ ਪ੍ਰੋ. ਹਰਜਿੰਦਰ ਸਿੰਘ ਅਟਵਾਲ, ਪ੍ਰੋ. ਇੰਦਰਜੀਤ ਕੌਰ, ਪ੍ਰੋ. ਜਸਪਾਲ ਸਿੰਘ ਰੰਧਾਵਾ, ਪ੍ਰੋ. ਪਰਮਦੀਪ ਕੌਰ ਸੰਧੂ, ਪ੍ਰੋ. ਵਰਿਆਮ ਸਿੰਘ ਸੰਧੂ, ਪ੍ਰੋ. ਨਿਰੰਜਣ ਸਿੰਘ ਢੇਸੀ, ਪ੍ਰੋ. ਗੁਰਦਿਆਲ ਸਿੰਘ ਸਹੋਤਾ, ਪ੍ਰੋ. ਕੁਲਵੰਤ ਸਿੰਘ ਸੰਧੂ, ਪ੍ਰੋ. ਇਕਬਾਲ ਸਿੰਘ ਭੋਮਾ ਅਤੇ ਪ੍ਰੋ. ਹਰਬੰਸ ਸਿੰਘ ਬੋਲੀਨਾ ਦੀ ਵਿਸ਼ੇਸ਼ ਤੌਰ 'ਤੇ ਰਿਣੀ ਹੈ। ਜਿਨ੍ਹਾਂ ਨੇ ਉਸ ਨੂੰ ਲਗਨ ਤੇ ਮਿਹਨਤ ਨਾਲ ਪੜ੍ਹਾਇਆ ਅਤੇ ਹਰ ਪੱਧਰ 'ਤੇ ਉਤਸ਼ਾਹਿਤ ਕੀਤਾ। ਉਸ ਦੀ ਇਸ ਪ੍ਰਾਪਤੀ ਵਿਚ ਜਿਥੇ ਕਾਲਜ ਦੇ ਚੰਗੇ ਮਾਹੌਲ ਨੇ ਹਿੱਸਾ ਪਾਇਆ ਉਥੇ ਕਾਲਜ ਦੇ ਪ੍ਰਿੰਸੀਪਲ ਸ. ਸੁਖਬੀਰ ਸਿੰਘ ਚੱਠਾ ਨੇ ਨਿੱਜੀ ਤੌਰ 'ਤੇ ਉਸ ਦੀ ਹੌਸਲਾ ਅਫਜ਼ਾਈ ਕੀਤੀ। ਘਰ ਦੇ ਸਾਹਿਤਕ ਮਾਹੌਲ ਤੋਂ ਵੀ ਉਸ ਨੂੰ ਪ੍ਰੇਰਨਾ ਮਿਲੀ। ਰਮਣੀਕ ਪੀ.ਐਚ.ਡੀ. ਕਰੇਗੀ ਤੇ ਆਪਣੇ ਕਾਲਜ ਅਤੇ ਮਾਪਿਆਂ ਦਾ ਨਾਂਅ ਇਕ ਚੰਗੀ ਪ੍ਰਾ-ਅਧਿਆਪਿਕਾ ਬਣ ਕੇ ਰੌਸ਼ਨ ਕਰਨ ਦਾ ਯਤਨ ਕਰੇਗੀ। ਉਹ ਰੋਜ਼ਾਨਾ ੫ ਤੋਂ ੬ ਘੰਟੇ ਤੱਕ ਪੜ੍ਹਦੀ ਰਹੀ ਹੈ ਤੇ ਇਮਤਿਹਾਨਾਂ ਦੇ ਨੇੜੇ ਇਹ ਸਮਾਂ ੮ ਤੋਂ ੧੦ ਘੰਟੇ ਰਿਹਾ ਹੈ। ਉਹ ਪੰਜਾਬੀ ਦੇ ਲੇਖਕਾਂ ਵਿਚੋਂ ਆਪਣੇ ਪਿਤਾ ਵਰਿਆਮ ਸਿੰਘ ਸੰਧੂ ਤੋਂ ਬਿਨਾਂ ਕੁਲਵੰਤ ਸਿੰਘ ਵਿਰਕ ਅਤੇ ਗੁਰਦਿਆਲ ਸਿੰਘ ਦੀ ਪ੍ਰਸੰਸਕ ਹੈ। ਪੰਜਾਬੀ ਕਵੀਆਂ ਵਿਚੋਂ ਉਸ ਨੂੰ ਸੁਰਜੀਤ ਪਾਤਰ ਬੇਹੱਦ ਪਸੰਦ ਹੈ।

## ਲਿਖਣਾ ਇਕ ਜ਼ਿੰਮੇਵਾਰੀ ਵਾਲਾ ਕਾਰਜ ਹੈ—ਅਣਖੀ

ਲੁਧਿਆਣਾ ੯ ਜੁਲਾਈ—'ਲੇਖਕ ਇਕ ਜ਼ਿੰਮੇਵਾਰ ਕਲਾਕਾਰ ਹੁੰਦਾ ਹੈ, ਉਸ ਨੇ ਜੋ ਸਿਰਜਣਾ ਹੈ ਉਸ ਨੂੰ ਉਸ ਦਾ ਪਤਾ ਹੋਣਾ ਚਾਹੀਦਾ ਹੈ ਕਿ ਉਹ ਕੀ ਲਿਖ ਰਿਹਾ ਹੈ।' ਇਹ ਵਿਚਾਰ ਭਾਰਤੀ ਸਾਹਿਤ ਅਕਾਦਮੀ ਪੁਰਸਕਾਰ ਵਿਜੇਤਾ ਪ੍ਰਸਿੱਧ ਨਾਵਲਕਾਰ ਸ੍ਰੀ ਰਾਮ ਸਰੂਪ ਅਣਖੀ ਨੇ ਪੰਜਾਬੀ ਸਾਹਿਤ ਅਕਾਡਮੀ ਵਲੋਂ ਹਰ ਮਹੀਨੇ ਕਰਵਾਏ ਜਾ ਰਹੇ ਰੂ-ਬ-ਰੂ ਪ੍ਰੋਗਰਾਮ ਅਧੀਨ ਪਾਠਕਾਂ ਦੇ ਰੂ-ਬ-ਰੂ ਹੁੰਦਿਆਂ ਪ੍ਰਗਟ ਕੀਤੇ। ਉਹਨਾਂ ਕਿਹਾ ਕਿ "ਨਾਵਲ ਲਿਖਣ ਤੋਂ ਪਹਿਲਾਂ ਉਹ ਨਾਵਲ ਦੇ ਨਾਲ ਸੰਬੰਧਤ ਹਰ ਘਟਨਾ, ਵੇਰਵੇ ਤੇ ਬੋਲੀ ਆਦਿ ਬਾਰੇ ਬਹੁਤ ਗੰਭੀਰਤਾ ਨਾਲ ਕੰਮ ਕਰਦੇ ਹਨ। ਉਹ ਆਪਣੇ ਨਾਵਲ ਨੂੰ ਪਾਤਰਾਂ ਦੀ ਮਰਜ਼ੀ ਮੁਤਾਬਿਕ ਨਹੀਂ ਬਲਕਿ ਆਪਣੇ ਅਨੁਸਾਰ ਪੇਸ਼ ਕਰਦੇ ਹਨ। ਉਨ੍ਹਾਂ ਦੱਸਿਆ ਕਿ ਉਹਨਾਂ ਦਾ ਪੰਜ ਲੜੀਆਂ ਵਿਚ ਛਪਿਆ ਨਾਵਲ 'ਮਾਲਵੇ ਦੀ ਕਿਸਾਨੀ ਨੂੰ ਆਉਂਦੀਆਂ ਦਰਪੇਸ਼ ਸਮੱਸਿਆਵਾਂ ਨੂੰ ਪੇਸ਼ ਹੀ ਕਰਦਾ ਹੈ।' ਉਨ੍ਹਾਂ ਇਕ ਸਵਾਲ ਦੇ ਜਵਾਬ ਵਿਚ ਕਿਹਾ ਕਿ ਲੇਖਕ ਜੋ ਵੇਖਦਾ ਹੈ ਉਸੇ ਨੂੰ ਹੀ ਸਾਹਿਤਕ ਰੂਪ ਦਿੰਦਾ ਹੈ। ਲੇਖਕ ਦਾ ਫਰਜ਼ ਹੈ ਕਿ ਉਹ ਉਹੀ ਕੁਝ ਲਿਖੇ ਜੋ ਕੁਝ ਵਾਪਰ ਰਿਹਾ ਹੈ।"

ਇਹ ਰੂ-ਬ-ਰੂ ਸਮਾਗਮ ਮੌਕੇ ਪੰਜਾਬੀ ਸਾਹਿਤ ਅਕਾਡਮੀ ਦੇ ਸੀਨੀਅਰ ਮੀਤ ਪ੍ਰਧਾਨ ਪ੍ਰੋ. ਗੁਰਭਜਨ ਗਿੱਲ ਨੇ ਆਏ ਹੋਏ ਪਾਠਕਾਂ, ਲੇਖਕਾਂ ਤੇ ਵਿਦਵਾਨਾਂ ਨੂੰ ਜੀ ਆਇਆਂ ਕਿਹਾ ਤੇ ਉਨ੍ਹਾਂ ਨੇ ਅਕਾਡਮੀ ਵਲੋਂ ਹਰ ਮਹੀਨੇ ਕਰਵਾਏ ਜਾ ਰਹੇ ਸਾਹਿਤਕ ਸਮਾਗਮਾਂ ਬਾਰੇ ਜਾਣਕਾਰੀ ਦਿੱਤੀ। ਪੰਜਾਬੀ ਸਾਹਿਤ ਅਕਾਡਮੀ ਦੇ ਜਨਰਲ ਸਕੱਤਰ ਪ੍ਰੋ. ਰਵਿੰਦਰ ਭੱਠਲ ਨੇ ਸ੍ਰੀ ਰਾਮ ਸਰੂਪ ਅਣਖੀ ਦੇ ਜੀਵਨ ਬਾਰੇ ਆਏ ਲੇਖਕਾਂ ਨਾਲ ਵਿਚਾਰ ਸਾਂਝੇ ਕਰਦਿਆਂ ਦੱਸਿਆ ਕਿਹਾ ਕਿ "ਸ੍ਰੀ ਰਾਮ ਸਰੂਪ ਅਣਖੀ ਮਾਲਵੇ ਦੇ ਸਾਹਿਤਕ ਪਿੜ ਦਾ ਸਿਰਕੱਢ ਹਸਤਾਖਰ ਹੈ। ਉਸ ਨੇ ਮਾਲਵੇ ਦੇ ਖੇਤਰ ਵਿਚ ਸਾਹਿਤਕ ਮਾਹੌਲ ਨੂੰ ਉਸਾਰਨ ਤੇ ਉਭਾਰਨ ਵਿਚ ਇਕ ਮੋਢੀ ਲੇਖਕ ਵਜੋਂ ਭੂਮਿਕਾ ਨਿਭਾਈ ਹੈ। ਸ੍ਰੀ ਰਾਮ ਸਰੂਪ ਅਣਖੀ ਪਹਿਲਾਂ ਕਵਿਤਾ ਲਿਖਦੇ ਸੀ ਫਿਰ ਕਹਾਣੀ ਲਿਖਣ ਲੱਗੇ। ਅੱਜ ਵੀ ਪੰਜਾਬੀ ਕਹਾਣੀ ਵਿਚ ਉਨ੍ਹਾਂ ਦਾ ਜ਼ਿਕਰਯੋਗ ਨਾਂ ਹੈ। ਪਰ ਅੱਜ-ਕਲ੍ਹ ਉਹ ਨਾਵਲ ਖੇਤਰ ਵੱਧ ਵਧੇਰੇ ਰੁਚਿਤ ਹਨ। ਉਨ੍ਹਾਂ ਦੇ ਨਾਵਲ 'ਕੋਠੇ ਖੜਕ ਸਿੰਘ' ਨੂੰ ਭਾਰਤੀ ਸਾਹਿਤ ਅਕਾਦਮੀ ਵਲੋਂ ਪੁਰਸਕਾਰ ਵੀ ਮਿਲ ਚੁਕਿਆ ਹੈ। ਇਸ ਤੋਂ ਬਿਨਾਂ ਉਨ੍ਹਾਂ ਦੀਆਂ ਕਹਾਣੀਆਂ ਤੇ ਨਾਵਲਾਂ ਦੇ ਭਾਰਤ ਦੀਆਂ ਵੱਖ-ਵੱਖ ਭਾਸ਼ਾਵਾਂ ਵਿਚ ਅਨੁਵਾਦ ਛਪੇ ਹਨ। ਉਨ੍ਹਾਂ ਦੱਸਿਆ ਕਿ ਅਣਖੀ ਪਿਛਲੇ ਕਈ ਵਰ੍ਹਿਆਂ ਤੋਂ ਪੰਜਾਬੀ ਕਹਾਣੀ ਨੂੰ ਸਮਰਪਿਤ ਤ੍ਰੈ-ਮਾਸਿਕ ਪਰਚਾ 'ਕਹਾਣੀ ਪੰਜਾਬ' ਪ੍ਰਕਾਸ਼ਿਤ ਕਰ ਰਹੇ ਹਨ। ਉਹ ਹਰ ਵਰ੍ਹੇ 'ਅਦਾਰਾ ਕਹਾਣੀ ਪੰਜਾਬ' ਵਲੋਂ ਉਭਰਦੇ ਇਕ ਕਹਾਣੀਕਾਰ ਨੂੰ ਸਨਮਾਨਿਤ ਵੀ ਕਰਦੇ ਹਨ।

ਸਮਾਗਮ ਦੇ ਕਨਵੀਨਰ ਸ੍ਰੀ ਕਰਮਜੀਤ ਸਿੰਘ ਔਜਲਾ ਨੇ ਸ੍ਰੀ ਰਾਮ ਸਰੂਪ ਅਣਖੀ ਦੁਆਰਾ ਪਿਛਲੇ ਸਾਢੇ ਚਾਰ ਦਹਾਕਿਆਂ ਵਿਚ ਰਚੇ ਗਲਪ ਸਾਹਿਤ ਸੰਬੰਧੀ ਇਕ ਪੰਛੀ ਝਾਤ ਪਵਾਉਂਦੇ ਹੋਏ ਕਿਹਾ ਕਿ ਉਨ੍ਹਾਂ ਦੀਆਂ ਰਚਨਾਵਾਂ ਵਿਚ ਇਕ ਖਿੱਚ ਹੈ ਜਿਹੜੀ ਪਾਠਕ ਨੂੰ ਆਪਣੇ ਵੱਲ ਖਿੱਚਦੀ ਹੈ। ਉਨ੍ਹਾਂ ਦੇ ਨਾਵਲਾਂ ਨੂੰ ਪਾਠਕ ਉਡੀਕਦੇ ਹਨ। ਇਹੀ ਉਨ੍ਹਾਂ ਦੀ ਪ੍ਰਾਪਤੀ ਹੈ।

ਇਸ ਸਮਾਗਮ ਦੀ ਪ੍ਰਧਾਨਗੀ ਕਰਦੇ ਹੋਏ ਪੰਜਾਬੀ ਸਾਹਿਤ ਅਕਾਡਮੀ ਦੇ ਪ੍ਰਧਾਨ ਡਾ. ਸੁਰਜੀਤ ਪਾਤਰ ਨੇ ਸ੍ਰੀ ਰਾਮ ਸਰੂਪ ਅਣਖੀ ਦੇ ਸਮੁੱਚੇ ਸਾਹਿਤਕ ਜੀਵਨ ਬਾਰੇ ਸੰਖੇਪ ਤੇ ਭਾਵਪੂਰਤ ਵਿਚਾਰ ਪ੍ਰਗਟ ਕਰਦਿਆਂ ਹੋਇਆਂ ਕਿਹਾ ਕਿ ਸਹਿਜ, ਸੁੰਦਰਤਾ, ਸਾਦਗੀ, ਸਪੱਸ਼ਟਤਾ, ਸੂਖਮਤਾ ਤੇ ਸਿਆਣਪ ਸ੍ਰੀ ਰਾਮ ਸਰੂਪ ਅਣਖੀ ਦੁਆਰਾ ਰਚੇ ਸਾਹਿਤ ਦੇ ਮੁਖ ਗੁਣ ਹਨ। ਉਨ੍ਹਾਂ ਕਿਹਾ ਕਿ ਇਹ ਗੁਣ ਕੇਵਲ ਉਨ੍ਹਾਂ ਦੀਆਂ ਰਚਨਾਵਾਂ ਵਿਚੋਂ ਹੀ ਨਹੀਂ ਬਲਕਿ ਉਨ੍ਹਾਂ ਦੀ ਸ਼ਖਸੀਅਤ ਵਿਚੋਂ ਵੀ ਝਲਕਾਰੇ ਮਾਰਦੇ ਹਨ। ਉਨ੍ਹਾਂ ਦੀਆਂ ਰਚਨਾਵਾਂ ਵਿਚ ਇਕ ਚੁੰਬਕੀ ਖਿੱਚ ਹੈ। ਜਿਹੜੀ ਪਾਠਕ ਨੂੰ ਆਪਣੇ ਵਲ ਖਿੱਚਦੀ ਹੀ ਨਹੀਂ ਬਲਕਿ ਉਸ ਨੂੰ ਇਕ ਨਵੀਂ ਦੁਨੀਆ ਦੇ ਰੂ-ਬ-ਰੂ ਵੀ ਕਰਦੀ ਹੈ।

ਇਸ ਮੌਕੇ ਉਨ੍ਹਾਂ ਨੂੰ ਸਵਾਲ ਪੁੱਛਣ ਵਾਲਿਆਂ ਵਿਚ ਡਾ. ਹਰਭਜਨ ਸਿੰਘ ਭਾਟੀਆ, ਡਾ. ਜੋਗਿੰਦਰ ਸਿੰਘ ਨਿਰਾਲਾ, ਡਾ. ਗੁਰਇਕਬਾਲ ਸਿੰਘ, ਡਾ. ਸੁਖਦੇਵ ਸਿੰਘ ਸਿਰਸਾ, ਡਾ. ਅਮਰਜੀਤ ਸਿੰਘ ਗੋਰਕੀ, ਡਾ. ਸੁਰਜੀਤ, ਡਾ. ਅਜੀਤ ਸਿੰਘ ਸਿੱਕਾ, ਡਾ. ਸੁਰਜੀਤ ਬਰਾੜ, ਡਾ. ਰਣਜੀਤ ਸਿੰਘ, ਸ੍ਰੀ ਅਜਾਇਬ ਕਮਲ ਤੇ ਸ੍ਰੀਮਤੀ ਸੁਰਿੰਦਰਜੀਤ ਕੌਰ ਸ਼ਾਮਿਲ ਸਨ। ਇਸ ਮੌਕੇ ਹੋਰਨਾਂ ਤੋਂ ਇਲਾਵਾ ਡਾ. ਗੁਰਦੇਵ ਸਿੰਘ ਪੰਦੋਹਾਲ, ਅਵਤਾਰ ਸਿੰਘ ਬਲਿੰਗ, ਪ੍ਰੋ. ਮਹਿੰਦਰ ਸਿੰਘ ਚੀਮਾ, ਡਾ. ਗੁਲਜ਼ਾਰ ਮੁਹੰਮਦ ਗੋਰੀਆ, ਡਾ. ਗੁਰਚਰਨ ਸਿੰਘ ਮੇਹੇ, ਸ੍ਰੀ ਸ਼ਾਹ ਚਮਨ, ਸੁਰਿੰਦਰ ਕੈਲੇ, ਸਰਦਾਰ ਪੰਛੀ, ਬਲਵਿੰਦਰ ਸਿੰਘ ਗਰੇਵਾਲ, ਬਚਿੰਤ ਕੌਰ ਹਰਸ਼, ਡਾ. ਸਰੂਪ ਸਿੰਘ ਅਲੱਗ, ਜੇ.ਐਸ. ਪ੍ਰੀਤ, ਭੁਪਿੰਦਰ ਹਰਸ਼, ਸੁਭਾਸ਼ ਕਲਾਕਾਰ, ਕੁਲਵੰਤ ਜਗਰਾਉਂ, ਦਾਨ ਸਿੰਘ ਕੋਮਲ, ਤੀਰਥ ਸਿੰਘ ਗਿੱਲ, ਤਰਲੋਚਨ ਲੋਚੀ, ਡਾ. ਪਰਮਜੀਤ ਸੋਹਲ, ਜਸਵੰਤ ਸਿੰਘ ਅਮਨ, ਮੋਤਾ ਸਿੰਘ ਤੇ ਗੁਰਸ਼ਰਨ ਸਿੰਘ ਨਰੂਲਾ ਹਾਜ਼ਰ ਹਨ।

*—ਬੁੱਧ ਸਿੰਘ ਨੀਲੋਂ*

## ਸਾਹਿਤ ਸਭਾ ਫਰੀਦਕੋਟ ਦੀ ਮਾਸਿਕ ਇਕੱਤਰਤਾ

ਪਿਛਲੇ ਦਿਨੀਂ ਸਾਹਿਤ ਸਭਾ ਫਰੀਦਕੋਟ ਦੀ ਮਾਸਿਕ ਮੀਟਿੰਗ ਗੌ. ਸੀਨੀ. ਸੈਕੰ. ਸਕੂਲ ਫਰੀਦਕੋਟ ਵਿਖੇ ਹੋਈ। ਜਿਸ ਦੀ ਪ੍ਰਧਾਨਗੀ ਬਿੱਕਰ ਸਿੰਘ ਆਜ਼ਾਦ (ਰੂਤ) ਨੇ ਕੀਤੀ। ਤਕਰੀਬਨ ਅਠਾਰਾਂ ਵੀਹ ਲੇਖਕਾਂ ਨੇ ਭਾਗ ਲਿਆ। ਇਕ ਸ਼ੋਕ ਮਤੇ ਰਾਹੀਂ ਪੰਡਿਤ ਸੋਮ ਦੱਤ ਡਾ. ਮਨਜੀਤ ਸਿੰਘ ਤੇ ਦਿਆਲ ਸਿੰਘ ਚਮਨ ਦੇ ਅਕਾਲ ਚਲਾਣੇ 'ਤੇ ਦੁੱਖ ਪ੍ਰਗਟ

ਕੀਤਾ ਗਿਆ। ਇਹ ਵੀ ਫੈਸਲਾ ਕੀਤਾ ਗਿਆ ਕਿ ਸਭਾ ਦਾ ਵਾਰਸ਼ਿਕ ਸਮਾਗਮ ਨਵੰਬਰ ਦੇ ਪਹਿਲੇ ਹਫਤੇ ਕੀਤਾ ਜਾਵੇਗਾ। ਰਚਨਾਵਾਂ ਦੇ ਦੌਰ ਵਿਚ ਗੁਰਚਰਨ ਸਿੰਘ ਗਿੱਲ, ਮਨਜੀਤ ਪੁਰੀ, ਲਾਲ ਸਿੰਘ ਕਲਸੀ, ਸੁਖਚੈਨ ਥਾਂਦੇਵਾਲਾ, ਨਵਰਾਹੀ ਘੁਗਿਆਣਵੀ, ਪ੍ਰੋ. ਪਾਲ ਸਿੰਘ, ਇਕਬਾਲ ਘਾਰੂ, ਬਨਾਰਸੀ ਦਾਸ ਸ਼ਾਸਤਰੀ, ਹਰਚੰਦ ਸਿੰਘ ਸੇਖੋਂ, ਬਿੱਕਰ ਸਿੰਘ ਆਜ਼ਾਦ ਤੇ ਗੁਰਤੇਜ ਪੱਖੀ ਨੇ ਰਚਨਾਵਾਂ ਪੇਸ਼ ਕੀਤੀਆਂ। ਜਿਨ੍ਹਾਂ ਉੱਪਰ ਉਸਾਰੂ ਆਲੋਚਨਾ ਵੀ ਹੋਈ। ਆਪਣੇ ਪ੍ਰਧਾਨਗੀ ਭਾਸ਼ਣ ਵਿਚ ਬਿੱਕਰ ਸਿੰਘ ਆਜ਼ਾਦ ਨੇ ਸਭਾ ਦੀਆਂ ਸਰਗਰਮੀਆਂ ਦੀ ਪ੍ਰਸੰਸਾ ਕੀਤੀ ਤੇ ਸਭਾ ਨੂੰ ਹਰ ਸਹਿਯੋਗ ਦੇਣ ਦਾ ਵਾਅਦਾ ਕੀਤਾ।

## ਹੋਠੀਆਂ ਵਿਖੇ ਦੋ ਅਖੰਡ ਪਾਠ

ਗੁਰਦਾਸਪੁਰ—ਸੂਬਾ ਕਰਤਾਰ ਸਿੰਘ ਜੀ ਨੇ ਆਪਣੇ ਗ੍ਰਹਿ ਪਿੰਡ ਹੋਠੀਆਂ ਜ਼ਿਲ੍ਹਾ ਗੁਰਦਾਸਪੁਰ ਵਿਖੇ ਪੂਰਨ ਗੁਰ-ਮਰਯਾਦਾ ਅਨੁਸਾਰ ਦੋ ਅਖੰਡ ਪਾਠ ਕਰਵਾਏ। ਇਹ ਅਖੰਡ ਪਾਠ ਉਨ੍ਹਾਂ ਦੇ ਪਰਿਵਾਰ ਵਲੋਂ ਕਿਸੇ ਵਿਸ਼ੇਸ਼ ਭਾਵਨਾ ਕਰਕੇ ਕਰਵਾਏ ਗਏ।

੧੪ ਜੁਲਾਈ ੨੦੦੨ ਦਿਨ ਐਤਵਾਰ ਨੂੰ ਦੂਜੇ ਅਖੰਡ ਪਾਠ ਦੇ ਭੋਗ ਉਪਰੰਤ ਸੰਤ ਨਿਸ਼ਾਨ ਸਿੰਘ ਤਲਵੰਡੀ ਨੇ ਕਥਾ ਕੀਤੀ। ਉਹਨਾਂ ਗੁਰ-ਇਤਿਹਾਸ ਵਿਚੋਂ ਅਨੇਕਾਂ ਸਾਖੀਆਂ ਸੁਣਾ ਕੇ ਅਤੇ ਗੁਰਬਾਣੀ ਦੇ ਬੇਅੰਤ ਪ੍ਰਮਾਣ ਦੇ ਕੇ ਸੰਗਤਾਂ ਨੂੰ ਮੰਤਰ-ਮੁਗਧ ਕਰ ਦਿੱਤਾ। ਜਥੇਦਾਰ ਸੁਰਜੀਤ ਸਿੰਘ ਮੁਸਤਫਾਪੁਰ ਵਾਲਿਆਂ ਹੱਲੇ ਦਾ ਦੀਵਾਨ ਲਾਇਆ ਅਤੇ ਇਕ ਆਦਰਸ਼ਕ ਗੁਰਸਿੱਖ ਦੇ ਫਰਜਾਂ ਦਾ ਵਿਸ਼ਲੇਸ਼ਣ ਕੀਤਾ। ਸੂਬਾ ਮੋਹਕਮ ਸਿੰਘ ਅੰਮ੍ਰਿਤਸਰ ਵਾਲਿਆਂ "ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ" ਸ਼ਬਦ ਦੀ ਟੇਕ ਲੈ ਕੇ ਹੱਲੇ ਦਾ ਦੀਵਾਨ ਲਾਇਆ ਅਤੇ ਸਮੇਂ ਨੂੰ ਸੁਭਾਇਮਾਨ ਕਰਦਿਆਂ ਹੋਇਆ ਵਿਸਮਾਦੀ ਵਾਤਾਵਰਣ ਸਿਰਜਿਆ। ਜਥੇਦਾਰ ਜਗਦੀਸ਼ ਸਿੰਘ ਅੰਮ੍ਰਿਤਸਰ ਨੇ 'ਨਾਮਧਾਰੀ' ਸ਼ਬਦ ਦੀ ਵਿਆਖਿਆ ਕਰਦਿਆਂ ਹੋਇਆਂ ਇਸ ਸ਼ਬਦ ਨੂੰ ਸਾਰੀ ਗੁਰ-ਬੰਸਾਵਲੀ ਨਾਲ ਜੁੜੇ ਹੋਏ ਦਾ ਵਿਲੱਖਣ ਅੰਦਾਜ਼ ਵਿਚ ਵਿਵੇਚਨ ਕੀਤਾ। ਉਪਰੰਤ ਹਾਸ-ਰਸ ਦੇ ਬਾਦਸ਼ਾਹ ਅਤੇ ਉੱਘੇ ਪੰਥਕ ਕਵੀ ਪ੍ਰਿੰ. ਚੰਨਣ ਸਿੰਘ ਚਮਨ ਹਰਗੋਬਿੰਦਪੁਰੀ ਨੇ "ਵੈਸਾਖੀ" ਅਤੇ "ਮੱਖਣ ਸ਼ਾਹ ਲੁਬਾਣਾ" ਦੋ ਕਵਿਤਾਵਾਂ ਸੁਣਾ ਕੇ ਸੰਗਤਾਂ ਨੂੰ ਨਿਹਾਲ ਕੀਤਾ। ਇਸ ਤੋਂ ਬਾਅਦ ਪੰਜਾਬੀ ਕਵੀ ਸਭਾ ਲੁਧਿਆਣਾ ਦੇ ਪ੍ਰਧਾਨ ਜੋਗਿੰਦਰ ਸਿੰਘ ਕੰਗ ਨੇ ਆਪਣੀ ਕਵਿਤਾ "ਏਕਤਾ ਤੇ ਅਮਨ ਦਾ ਪੁਜਾਰੀ ਨਾਮਧਾਰੀ ਏ" ਸੁਣਾਈ ਜੋ ਖੂਬ ਸਲਾਹੀ ਗਈ। ਸੰਗਤਾਂ ਦੀ ਫਰਮਾਇਸ਼ ਤੇ ਚਮਨ ਹਰਗੋਬਿੰਦਪੁਰੀ ਨੇ ਹੋਰ ਕਵਿਤਾਵਾਂ "ਲੰਬੜਾਂ ਦੀ ਬੁੱਢੜੀ" ਅਤੇ "ਦੂਨੀ ਚੰਦ" ਸੁਣਾ ਕੇ ਸੰਗਤਾਂ ਨੂੰ ਹਸਾ ਹਸਾ ਢਿੱਡੀ ਪੀੜਾਂ ਪਾ ਦਿੱਤੀਆਂ। ਸਟੇਜ ਸਕੱਤਰੀ ਸੰਤ ਨਿਸ਼ਾਨ ਸਿੰਘ ਤਲਵੰਡੀ ਨੇ ਨਿਭਾਈ। ਗੁਰੂ ਕਾ ਲੰਗਰ ਅਤੁੱਟ ਵਰਤਿਆ। ਸਤਿਜੁਗ ਅਤੇ ਵਰਿਆਮ ਨੂੰ ਸਹਾਇਤਾ ਭੇਜੀ ਗਈ। ਸੂਬਾ ਜੀ, ਸੂਬਾ ਜੀ ਦੀ ਸੁਪਤਨੀ ਹਰਜਿੰਦਰ ਕੌਰ, ਦੋਵੇਂ ਲੜਕੇ ਗੁਰਨਾਮ ਸਿੰਘ ਤੇ ਨਿਸ਼ਾਨ ਸਿੰਘ, ਦੋਵੇਂ ਸੁਸ਼ੀਲ ਨੂੰਹਾਂ ਇੰਦਰਜੀਤ ਕੌਰ ਤੇ ਭਗਵੰਤ ਕੌਰ ਨੇ ਸਾਰੀ ਸੇਵਾ ਆਪਣੇ ਹੱਥੀਂ ਕੀਤੀ। ਸੰਗਤਾਂ ਦੇ ਇਕੱਠ ਵਿਚ ਸੰਤ ਅਵਤਾਰ ਸਿੰਘ (ਪ੍ਰਧਾਨ ਨਾਮਧਾਰੀ ਸੰਗਤ ਬਟਾਲਾ) ਐਡਵੋਕੇਟ ਅਜਮੇਰ ਸਿੰਘ (ਪ੍ਰਧਾਨ ਨਾਮਧਾਰੀ ਸੰਗਤ ਜ਼ਿਲ੍ਹਾ ਗੁਰਦਾਸਪੁਰ) ਸ੍ਰ. ਹਰਭਜਨ ਸਿੰਘ ਭਾਗੋਵਾਲ (ਭਤੀਜੇ ਸੁਰਗਵਾਸੀ-ਨਾਮਧਾਰੀ ਸੰਤ ਮੋਹਨ ਸਿੰਘ ਅਤੇ ਹੋਰ ਬਹੁਤ ਸਾਰੇ ਪਤਵੰਤੇ ਸੱਜਣ ਸੁਸ਼ੋਭਤ ਸਨ।

*—ਜੋਗਿੰਦਰ ਸਿੰਘ, ਕੰਗ*

## ਡਾ. ਲਖਵਿੰਦਰ ਜੌਹਲ ਪੂਨਾ ਵਿਚ

ਪ੍ਰਸਿੱਧ ਕਵੀ ਆਲੋਚਕ ਅਤੇ ਦੂਰਦਰਸ਼ਨ ਦੇ ਪ੍ਰੋਡਿਊਸਰ ਡਾ. ਲਖਵਿੰਦਰ ਜੌਹਲ ਦੂਰਦਰਸ਼ਨ ਵਲੋਂ ਹੋਰ ਉਚੇਰੀ ਸਿਖਿਆ ਲੈਣ ਵਾਸਤੇ ਪੂਨਾ ਦੇ ਫਿਲਮ ਇੰਸਟੀਚਿਊਟ ਵਿਚ ਭੇਜੇ ਗਏ ਹਨ। ਇਹ ਤਿੰਨ ਮਹੀਨੇ ਦਾ ਕੋਰਸ ਹੋਵੇਗਾ। ਨਵਾਂ ਜ਼ਮਾਨਾ, ਅਜੀਤ ਤੋਂ ਦੂਰਦਰਸ਼ਨ ਜਲੰਧਰ ਦਾ ਉਹਨਾਂ ਦਾ ਸਫਰ ਸਫਲਤਾ ਭਰਿਆ ਹੈ। ਇਸ ਤੋਂ ਬਾਅਦ ਉਹ ਗਵਾਲੀਅਰ ਵੀ ਨਿਯੁਕਤ ਹੋਏ। ਦੂਰਦਰਸ਼ਨ ਦੇ ਕੇਂਦਰੀ ਸਟੇਸ਼ਨ ਨਵੀਂ ਦਿੱਲੀ ਵਿਚ ਉਹ ਸਮਾਚਾਰ ਦੇ ਪ੍ਰੋਡਿਊਸਰ ਦੀ ਜ਼ਿੰਮੇਵਾਰੀ ਕਾਮਯਾਬੀ ਨਾਲ ਨਿਭਾ ਰਹੇ ਸਨ। ਹੁਣ ਮਹਿਕਮੇ ਵਲੋਂ ਫਿਲਮ ਇੰਸਟੀਚਿਊਟ ਪੂਨਾ ਜਿਹੇ ਵਕਾਰੀ ਸੰਸਥਾਨ ਵਿਚ ਉਹ ਟਰੇਨਿੰਗ ਲੈ ਕੇ ਹੋਰ ਵੀ ਪ੍ਰਭਾਵੀ ਢੰਗ ਨਾਲ ਆਪਣਾ ਕਾਰਜ ਕਰਣਗੇ।

# ਪ੍ਰਤੀਕਿਰਿਆ

## ਓਹੋ...ਇਹ ਤਾਂ ਓਹੀ ਕਵੀ ਜੀ ਸਨ

ਕਹਿੰਦੇ ਹਨ ਕਿ ਚੰਗੇ ਬੰਦਿਆਂ ਦੀਆਂ ਚੰਗੀਆਂ ਗੱਲਾਂ, ਚੰਗੀ ਸੋਚ, ਚੰਗਾ ਜੀਵਨ ਤੇ ਚੰਗਾ ਸੰਗ-ਸਾਥ ਹੁੰਦਾ ਹੈ। ਵਿਦੇਸ਼ ਰਹਿੰਦਿਆਂ ੧੯੮੨ ਵਿਚ ਸਵਤੰਤਰਤਾ ਸੰਗਰਾਮ ਦੇ ਸਿਰਲੱਥ ਮਹਾਨ ਯੋਧੇ, ਕੌਮੀ ਜਰਨੈਲ ਅਤੇ ਸਿਰਮੌਰ ਕਵੀ ਸ. ਮੁਣਸ਼ਾ ਸਿੰਘ ਦੁਖੀ ਦੇ ਛੋਟੇ ਸਪੁੱਤਰ ਸ. ਕਵੀ ਰਾਜ ਸਿੰਘ 'ਦੁਖੀ' ਅਤੇ ੧੯੮੬ ਵਿਚ ਮਨਰਾਜ ਸਿੰਘ 'ਦੁਖੀ' ਨਾਲ ਮੇਰੀ ਮੁਲਾਕਾਤ ਹੋਈ। ਮਨਰਾਜ ਸਿੰਘ ਵੱਡੇ ਸਪੁੱਤਰ ਹਨ ਦੁਖੀ ਜੀ ਦੇ। ਸਾਡੀ ਇਹ ਮੁਲਾਕਾਤ ਇਕ ਬਹੁਤ ਹੀ ਮਿੱਠੇ ਅਤੇ ਸੁਖਾਵੇਂ ਪ੍ਰਵਾਰਿਕ ਰਿਸ਼ਤੇ ਵਿਚ ਬਦਲ ਗਈ। ਵੇਖੋ ਭਾਗਾਂ ਦੀ ਗਲ, ਜਿਨ੍ਹਾਂ ਨੂੰ ਮੈਂ ਵੇਖ ਤਾਂ ਨਾ ਸਕਿਆ, ਮਿਲ ਵੀ ਨਾ ਸਕਿਆ ਪਰ ਪੜ੍ਹਿਆ ਜ਼ਰੂਰ ਸੀ ਉਨ੍ਹਾਂ (ਮੁਣਸ਼ਾ ਸਿੰਘ ਜੀ ਦੁਖੀ) ਜੀ ਦੀ ਪੋਤਰੀ ਦੇ ਰਿਸ਼ਤੇ ਵਿਚ ਮੈਂ ਵਿਚੋਲਾ ਬਣ ਗਿਆ, ਇਸਦੇ ਸਬੰਧ ਵਿਚ ਮੈਨੂੰ ਕਈ ਵਾਰੀ ਦਿੱਲੀ ਅਤੇ ਕਈ ਵਾਰ ਗੁਰਾਇਆਂ ਜਾਣ ਦਾ ਮੌਕਾ ਮਿਲਿਆ।

ਇਥੇ ਹੀ ਮੈਨੂੰ ਸੁਭਾਗ ਪ੍ਰਾਪਤ ਹੋਇਆ ਸ. ਪ੍ਰੀਤਮ ਸਿੰਘ ਜੀ 'ਕਵੀ' ਨੂੰ ਮਿਲਣ ਦਾ। ਪਹਿਲੀ ਵਾਰ ਗੁਰਾਇਆਂ ਅਤੇ ਦੂਜੀ ਵਾਰ ਦਿੱਲੀ। ਤੀਜੀ ਵਾਰ ਮਨਰਾਜ ਸਿੰਘ ਦੁਖੀ ਦੇ ਕੋਸ਼ਿਸ਼ ਕਰਨ ਦੇ ਬਾਵਜੂਦ ਵੀ ਮੈਨੂੰ ਕਵੀ ਜੀ ਦੇ ਦਰਸ਼ਨ ਨਸੀਬ ਨਾ ਹੋਏ। ਇਸ ਵੇਲੇ ਕਵੀ ਜੀ ਭੈਣੀ ਸਾਹਿਬ ਸਨ। ਮੈਂ ਇਕ ਦਿਨ ਅਚਾਨਕ ਹੀ ਅਖਬਾਰ ਵਿਚ ਕਵੀ ਜੀ ਨੂੰ ਸ਼ਰਧਾਂਜਲੀ ਪੜ੍ਹੀ। ਮੈਨੂੰ ਵਿਸ਼ਵਾਸ ਨਹੀਂ ਸੀ ਹੋ ਰਿਹਾ ਤੇ ਪੱਕ ਵੀ ਨਹੀਂ ਸੀ ਕਿ ਇਹ ਉਹੀ ਕਵੀ ਜੀ ਨੇ ਜਿਨ੍ਹਾਂ ਦੇ ਦਰਸ਼ਨ ਮੈਂ ਪਹਿਲਾਂ ਕਰ ਚੁਕਿਆ ਹਾਂ ਤੇ ਉਨ੍ਹਾਂ ਦਾ ਹੀ ਨਾਂ ਹੈ ਸ. ਪ੍ਰੀਤਮ ਸਿੰਘ ਕਵੀ।"

ਉੱਕਾ ਹੀ ਅਨੋਖੀ ਮਿਲਣੀ ਸੀ ਸਾਡੀ। ਇਹ ਗੱਲ ੧੯੮੫ ਦੀ ਹੈ। ਮੈਂ ਗੁਰਾਇਆਂ ਦੁਖੀ ਜੀ ਦੇ ਘਰ ਪੁਜਿਆ ਤਾਂ ਘਰ ਦੁੱਧ ਚਿੱਟੀ ਪੁਸ਼ਾਕ ਵਿਚ ਦਾਨੇ ਦਾਹੜੇ ਵਾਲੇ ਸੱਜਣ ਕੁਰਸੀ ਤੇ ਸਜੇ ਫੱਬੇ ਬੈਠੇ ਮਿਲੇ। ਕਮਰਿਓਂ ਬਾਹਰ ਆ ਕੇ ਜਿਉਂ ਕਵੀਰਾਜ ਨੇ ਮੈਨੂੰ ਵੇਖਿਆ ਤਾਂ, "ਓਏ ਬੱਲੇ, ਓਏ ਬੱਲੇ ਕਲਸੀ ਆਇਐ ਬਈ, ਘੁੱਟ ਕੇ ਜੱਫੀ ਪਾਉਂਦਿਆਂ ਕਿਹਾ, ਕਵੀ ਜੀ ਇਹ ਸਾਡੇ ਸੱਜਣ ਦੋਸਤ ਰਿਸ਼ਤੇਦਾਰ ਨੇ ਲਾਲ ਸਿੰਘ ਕਲਸੀ। ਆਪਣੀ ਆਦਤ ਮੁਤਾਬਕ ਕਵੀਰਾਜ ਨੇ ਚੁਫੇਰੇ ਚਹਿਚਹਾਟ ਤੇ ਮੁਸਕ੍ਰਾਹਟ ਬਖੇਰਦਿਆਂ ਦੱਸਿਆ। ਅਸੀਂ ਬਾਹਰ ਹੀ ਕੁਰਸੀਆਂ ਤੇ ਬੈਠ ਗਏ। ਕਵੀ ਜੀ ਨਾਲ ਵਿਹਾਰਕ ਜਿਹੀਆਂ ਗੱਲਾਂ ਬਾਤਾਂ ਵਿਚ ਹੀ ਅਸੀਂ ਇਕ ਦੂਜੇ ਨੂੰ ਬਹੁਤ ਹੀ ਨੇੜਿਓਂ ਜਾਣ ਲਿਆ। ਗੱਲਾਂ ਦਾ ਵਿਸ਼ਾ ਮੌਜੂਦਾ ਕੂੜ-ਕਪਟ ਤੋਂ ਸ਼ੁਰੂ ਹੋ ਕੇ ਬਾਬੇ ਨਾਨਕ ਜੀ ਦੀ ਇਲਾਹੀ ਬਾਣੀ ਦੇ ਹਵਾਲਿਆਂ ਰਾਹੀਂ ਭਾਈ ਨਾਲੋਂ ਦੀ ਕਿਰਤ ਕਮਾਈ ਅਤੇ ਸਾਡੀ ਅਰਬ ਮੁਲਕਾਂ ਦੀ ਹੱਡ-ਭੰਨਵੀਂ ਮਿਹਨਤ, ਗਰਮੀ ਦਾ ਭੱਠ ਝੋਕ ਕੇ ਕੀਤੀ ਕਮਾਈ ਅਤੇ ਉਸਦੀ ਵਰਤੋਂ, ਵਿਆਹ ਸ਼ਾਦੀਆਂ ਦੇ ਸਾਡੇ ਢਕਵੰਜ, ਅਣਚਾਹੇ ਤੇ ਬੇਹੂਦਾ ਰਸਮ-ਰਿਵਾਜ ਤੇ ਸਮਾਜਿਕ ਬੰਧਨਾਂ ਤਕ ਪੁੱਜ ਗਿਆ। ਕਵੀ ਜੀ ਜਦੋਂ ਗਲ ਸੁਣ ਰਹੇ ਹੁੰਦੇ ਤਾਂ ਮੂੰਹ 'ਚ ਸਵਾਸ ਸਵਾਸ ਜਾਪ ਵੀ ਜਪੀ ਜਾਂਦੇ।

ਕਈ ਵਾਰ ਮਣੋਨੀਤ ਸਮਾਜਿਕ ਰਿਸ਼ਤੇ ਉਸ ਵੇਲੇ ਫਿੱਕੇ ਪੈ ਜਾਂਦੇ ਹਨ ਜੋਂ ਸਾਡੀਆਂ ਅਪਣੱਤ ਦੀਆਂ ਦੀਵਾਰਾਂ ਉਨ੍ਹਾਂ ਨੂੰ ਆਪਣੀ ਛਾਂ ਦੇ ਕਲਾਵੇ ਵਿੱਚ ਲੈ ਲੈਂਦੀਆਂ ਹਨ ਇਹੀ ਹਾਲਤ ਇਸ ਵੇਲੇ ਕਵੀ ਜੀ, ਦੁਖੀ ਅਤੇ ਮੇਰੀ ਸੀ। ਅਸੀਂ ਗਲਾਂ ਕਰਦਿਆਂ ਇਕ ਦੂਜੇ ਨੂੰ ਕਦੀ 'ਕਵੀ ਜੀ', ਕਦੀ 'ਵੀਰ ਜੀ' ਤੇ ਕਈ ਵਾਰ 'ਯਾਰ' ਕਹਿਕੇ ਸੰਬੋਧਣ ਕਰ ਜਾਂਦੇ। "ਵੇਖੋ ਕਵੀ ਜੀ ਕਿੰਨੀ ਅਜੀਬ ਗਲ ਹੈ ਕਵੀ ਤੁਸੀਂ ਹੋ ਅਤੇ ਰਾਜ ਇਹ ਕਰੀ ਜਾਂਦੇ ਨੇ।" ਮੈਂ ਕਵੀਰਾਜ ਦੁਖੀ ਵਲ ਇਸ਼ਾਰਾ ਕਰਦਿਆਂ ਕਿਹਾ।

"ਪਰ ਅੰਤ ਕੀ ਪਾਇਆ ਇਨ੍ਹਾਂ ਨੇ ਬੇਸ਼ਕ ਕਵੀ ਵੀ ਬਣ ਗਏ,ਰਾਜ ਵੀ ਲੈ ਲਿਆ ਪਰ ਅਖੀਰ 'ਦੁਖੀ ਦੇ ਦੁਖੀ' ਹੀ ਰਹੇ।" ਕਵੀ ਜੀ 'ਕਵੀਰਾਜ ਦੁਖੀ' ਤੇ ਚੋਟ ਕਰ ਗਏ ਸਨ।

"ਜਦੋਂ ਹਨ ਹੀ ਦੁਖੀ ਜੀ ਦੇ ਸਪੁੱਤਰ ਤਾਂ ਦੁਖੀ ਦੇ ਦੁਖੀ ਹੀ ਰਹਿਣਾ ਹੈ। ਇਸ ਗਲ ਨੂੰ ਕਿਵੇਂ ਝੁਠਲਾਇਆ ਜਾ ਸਕਦਾ ਹੈ।" ਮੈਂ ਕਿਹਾ।

"ਲੈ ਬਈ ਦੁਖੀ, ਕਲਸੀ ਵੀ ਕੁਝ ਹੈ,ਕੋਈ ਚਿਣਗ ਮਘਦੀ ਹੈ ਇਸਦੇ ਅੰਦਰ ਵੀ।" ਕਵੀ ਜੀ ਕਹਿ ਰਹੇ ਸਨ।

ਇਵੇਂ ਹੀ ਦਿੱਲੀ ਮਨਰਾਜ ਸਿੰਘ ਦੁਖੀ ਦੇ ਵੱਡੇ ਲੜਕੇ 'ਰਾਜੇ' ਦੀ ਸ਼ਾਦੀ ਤੇ ਕਵੀ ਜੀ ਨਾਲ ਮੁਲਾਕਾਤ ਹੋਈ। ਅਨੰਦ-ਕਾਰਜ ਹੋਣ ਪਿਛੋਂ ਗੁਰਦੁਵਾਰੇ ਵਿੱਚ ਹੀ ਇਕ ਨਿਹੰਗ ਸਿੰਘ ਨੇ ਨਵ-ਵਿਆਹੀ ਜੋੜੀ ਨੂੰ ਤੀਰ-ਕਮਾਨ ਭੇਟ ਕੀਤਾ ਤਾਂ ਕਵੀ ਜੀ ਹਸਣੋਂ ਨਾ ਹਟਣ। ਕਹਿੰਦੇ, "ਕਿੱਥੇ ਮਿਜ਼ਾਈਲਾਂ ਤੇ ਰਾਕਟਾਂ ਦਾ ਜ਼ਮਾਨਾਂ ਤੇ ਕਿੱਥੇ ਤੀਰ-ਕਮਾਨ ਵਾਹ ਨਿਹੰਗ ਸਿੰਘ ਜੀ।"

"ਇਹ ਤਾਂ ਕਵੀ ਜੀ ਮੁੰਡੇ ਨੂੰ ਡਰਾਉਣ ਲਈ ਹੈ ਬਈ ਤੂੰ

ਮੰਨਦੇਂ ਮੇਰੀ ਗੱਲ ਕਿ ਲਾਹਾਂ ਤੀਰ-ਕਮਾਨ ਕਿੱਲੀ ਤੋਂ।" ਜਦੋਂ ਮੈਂ ਇਉਂ ਕਿਹਾ ਤਾਂ ਕਵੀ ਜੀ ਨੇ ਮੇਰੇ ਮੋਢੇ ਤੇ ਧੱਫਾ ਮਾਰਕੇ ਕਿਹਾ, "ਕਲਸੀ ਲਗਦੈ ਜ਼ਮਾਨੇ ਦੇ ਕਈ ਰੰਗ ਵੇਖੇ ਐ ਤੂੰ ਵੀ।"

ਅੱਜ ਮੈਨੂੰ ਅਹਿਸਾਸ ਹੋ ਰਿਹਾ ਹੈ ਕਿ ਇਹ ਤਾਂ ਉਹੀ ਕਵੀ ਜੀ ਸਨ ਜਿੰਨ੍ਹਾਂ ਨਾਲ ਮੇਰੀਆਂ ਦੋ ਨਿੱਘੀਆਂ ਤੇ ਅਪੱਣਤ ਭਰੀਆਂ ਮੁਲਾਕਾਤਾਂ ਹੋ ਚੁੱਕੀਆਂ ਹਨ। ਅੱਜ ਜਦੋਂ ਮੈਂ ਅਤੇ ਮਨਰਾਜ ਦੁਖੀ ਜੀ ਇਕੱਠੇ ਕਿਧਰੋਂ ਆ ਰਹੇ ਸਾਂ ਤਾਂ ਪ੍ਰਿੰ: ਨਵਰਾਹੀ ਘੁਗਿਆਣਵੀ ਜੀ ਨੂੰ ਵੇਖਕੇ ਮਿਲੇ ਬਿਨਾਂ ਲੰਘ ਨਾ ਸਕੇ। ਮਨਰਾਜ ਦੁਖੀ ਜੀ ਦੀ ਮੁਲਾਕਾਤ ਕਰਾਉਣ ਉਪ੍ਰੰਤ ਉਨ੍ਹਾਂ ਦੀ ਚਿੱਟੀ ਪੁਸ਼ਾਕ ਵੇਖ ਕੇ ਘੁਗਿਆਣਵੀਂ ਜੀ ਨੇ ਅਚਾਨਕ ਹੀ ਭੈਣੀ ਸਾਹਿਬ ਦਾ ਜ਼ਿਕਰ ਕੀਤਾ ਅਤੇ ਮੈਂ ਕਵੀ ਜੀ ਦਾ। ਤਾਂ ਉਨ੍ਹਾਂ ਝਬਦੇ ਹੀ ਝੋਲੇ ਵਿਚੋਂ 'ਵਰਿਆਮ' ਪਤ੍ਰਿਕਾ ਕੱਢ ਕੇ ਵਿਖਾਈ। ਮੁੱਖ ਸਫੇ ਤੇ ਹੀ ਕਵੀ ਜੀ ਦੀ ਫੋਟੋ ਵੇਖ ਕੇ ਮੈਂ ਸਿਰ ਨਿਵਾਕੇ ਸ਼ਰਧਾਂਜਲੀ ਅਰਪਣ ਕੀਤੀ। ਸ਼ਰਧਾ ਤੇ ਪਿਆਰ ਵਜੋਂ ਮੈਂ ਨਵਰਾਹੀ ਜੀ ਨੂੰ ਇਹ ਪਤ੍ਰਿਕਾ ਘਰ ਲਿਜਾ ਕੇ ਪੜ੍ਹ ਕੇ ਵਾਪਿਸ ਮੋੜਨ ਦਾ ਵਾਅਦਾ ਕਰਕੇ ਲੈ ਲਈ। ਘਰ ਆਕੇ ਜਿਉਂ ਹੀ ਮੈਂ ਇਸਨੂੰ ਪੜ੍ਹਨਾਂ ਸ਼ੁਰੂ ਕੀਤਾ ਤਾਂ ਕਵੀ ਜੀ ਨਾਲ ਬਿਤਾਏ ਹੋਏ ਪਲ ਸਿੱਲੀਆਂ ਪਲਕਾਂ ਵਿਚੋਂ ਦੀ ਗੁਜ਼ਰਕੇ ਕਾਗਜ਼ ਤੇ ਅੰਕਿਤ ਹੋਏ ਬਿਨਾਂ ਨਾ ਰਹਿ ਸਕੇ।

"ਇਕ ਉਮੰਗ ਜੋ ਆਰਜ਼ੂ ਹੀ ਰਹਿ ਗਈ
ਨਾ ਉਮੰਗ ਮਰ ਸਕੀ, ਨਾ ਮਿਟ ਸਕੀ ਆਰਜ਼ੂ।"

***—ਲਾਲ ਸਿੰਘ ਕਲਸੀ***

*੪੪, ਆਦਰਸ਼ ਨਗਰ, ਫਰੀਦਕੋਟ*

---

... ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਬਾਰੇ ਵਿਦਵਾਨ ਪ੍ਰਿੰਸੀਪਲ ਬੇਅੰਤ ਕੌਰ ਜੀ ਦੇ ਲੇਖ (ਜੂਨ ਅੰਕ) ਚੋਂ ਮੈਨੂੰ ਜਿਸ ਗਲ ਦੀ ਸਮਝ ਨਹੀਂ ਆਈ ਉਹ ਇਹ ਵੇ ਕਿ ਕਈ ਸਦੀਆਂ ਬੀਤ ਜਾਣ ਤੇ ਵੀ ਅਤੇ ਤੋਂਜ਼ਕਿ ਜਹਾਂਗੀਰੀ ਜਾਂ 'ਮਾਖਜ਼ਿ ਤਵਾਰੀਖ ਸਿਖਾਂ,ਵਰਗੀਆਂ ਲਿਖਤਾਂ ਉਪਲਭਦ ਹੁੰਦਿਆਂ ਵੀ ਪ੍ਰਿੰਸੀਪਲ ਜੀ ਜਹਾਂਗੀਰ ਦੇ ਬਚਾਓ ਤੇ ਕਿਉਂ ਡਟ ਗਏ ਨੇ।' ਤੇ ਨਿਰਾ ਡਟੇ ਹੀ ਨਹੀਂ, ਨਾਮਧੁਮਾਰੀ ਦੇ ਪ੍ਰਣੇਤ ਗੁਰੂ ਨਾਨਕ ਦੇਵ ਜੀ ਨੂੰ ਇਤਨੀ ਨੀਵੀਂ ਪੱਧਰ ਤੇ ਲੈ ਗਏ ਨੇ ਕਿ ਲਗਦਾ ਏ ਜਿਵੇਂ ਇਹ ਲੇਖ ਹੀ ਪ੍ਰਥਮ ਗੁਰੂ ਜੀ ਦੀ (ਜਿਹੜੇ ਸ਼ਬਦ ਏਥੇ ਢੁਕ ਰਹੇ ਨੇ, ਲਿਖੇ ਨਹੀਂ ਜਾਂਦੇ) ਵਡਿਆਈ ਘਟਾਣ ਵਾਸਤੇ ਲਿਖਿਆ ਹੋਵੇ।

ਜੋ ਇਤਿਹਾਸ ਪ੍ਰੇਰਨਾ ਨਹੀਂ ਦੇ ਸਕਦਾ ਦੁਹਰਾਣ ਦਾ ਕੀ ਫਾਇਦਾ ?

"ਨਾਮਧਾਰੀ ਲਹਿਰ ਦਾ ਵਿਕਾਸ" ਸਮਝ ਆਉਣ ਵਾਲੀ ਸਰਲ ਬੋਲੀ 'ਚ ਪੇਸ਼ ਕਰਨ ਦਾ ਧੰਨਵਾਦ। ਇਕ ਵਾਰ ਮੇਰੀ ਇਕ ਚਿੱਠੀ ਦੇ ਜੁਆਬ ਵਿੱਚ, ਸ੍ਰੀ ਅਮਰ ਭਾਰਤੀ ਜੀ ਨੇ ਲਿਖਿਆਂ ਸੀ ਕਿ ਹੁਣ ਵਡੇਰਾ ਹੋ ਗਿਆ ਹਾਂ। ਸਰੀਰ ਤੇ ਦਿਮਾਗ ਬਹੁਤਾ ਭਾਰ ਨਹੀਂ ਚੁਕਦੇ, ਪਰ ਹੁਣ ਅਹੀਆ ਪੁਰ ਵਾਲੀ ਪੋਥੀ ਬਾਰੇ ਬੜਾ ਮਿਹਨਤ ਨਾਲ ਲਿਖਿਆ ਤੇ ਕਮਾਲ ਕਰ ਦਿੱਤੀ ਏ।

ਯੂ. ਪੀ. ਵਿੱਚ ਰਹਿੰਦਿਆਂ ਹਸਤਨਾ ਪੁਰ ਵੇਖਣ ਤੇ ਜੀ ਕਰਦਾ ਸੀ। ਮਨਸੂਰ ਜੀ ਦਾ ਧੰਨਵਾਦ ਕਿ ਬਿਨਾਂ ਵੇਖਿਆਂ ਹੀ ਸਰ ਗਿਆ ਹੈ।

ਬਾਪੂ ਜੀ (ਸ੍ਰੀ ਵਹਿਮੀ ਜੀ) ਨਾਲ, ਦੋ ਕੁ ਵਾਰ ਗੰਜ ਬਾਬਾ (ਹਰਨਾਮ ਦਾਸ ਸਹਿਰਾਈ) ਨੂੰ ਮਿਲਣ ਦਾ ਅਵਸਰ ਮਿਲਿਆ ਪਰ ਬਾਪੂ ਜੀ ਦੇ ਨਾ ਗਾਲ ਦੇਣੀ ਨਾ ਲੈਣੀ, ਸੁਭਾਅ ਕਰ ਕੇ, ਗਾਲ ਪ੍ਰਸ਼ਾਦ ਤੋਂ ਬਚਾਅ ਹੀ ਰਿਹਾ। ਏਸ ਉਮਰ ਵਿਚ ਵੀ ਦਾਤਾ ਜੀ ਪੁਰਾਣੀਆਂ ਯਾਦਾਂ ਨਾਲ ਪਾਠਕਾਂ ਨੂੰ ਸਰਸ਼ਾਰ ਕਰੀ ਰਖਦੇ ਨੇ ਨਾਲੇ ਆਪ ਹੁਲਾਰੇ 'ਚੋਂ ਹੋ ਲੈਂਦੇ ਨੇ। ਕੁਝ ਧੁਰੋਂ ਆਈਆਂ ਸਤਰਾਂ ਦੁਹਰਾਂ ਰਿਹਾਂ,

ਰਾਜ ਭਾਗ ਵਾਲਿਓ, ਕਮਾਲ ਕਰੀ ਜਾਂਦੇ ਓ
ਜਿਥੋਂ ਜੋ ਵੀ ਮਿਲੇ ਓਹੀ ਮਾਲ ਚਰੀ ਜਾਂਦੇ ਓ।

(ਗਿਲ ਪੰਨਾ-੨੬)

ਮੇਰੇ ਨੈਣਾਂ ਦਾ ਦੁਆਬਾ ਏਸ ਗਮ ਵਿੱਚ ਸੁੱਕ ਗਿਆ।
ਇਹ ਵੀ ਕੀ ਪੰਜਾਬ ਹੋਇਆ, ਪੰਜ ਆਬਾਂ ਤੋਂ ਬਿਨਾਂ।

(ਡੋਗਰਾ ਪੰਨਾ-੨੬)

ਨਾਮ ਬਦਲੇ ਦਾਮ ਦੇਵੇਂ ਦਾਮ ਬਦਲੇ ਨਾਮ ਤੂੰ
ਵਣਜ ਤੇਰਾ ਹੈ ਨਿਰਾਲਾ, ਐ ਵਪਾਰੀ ਐ ਖੁਦਾ
ਰਹਿਮਤਾ ਮੰਗਾਂ ਮੈਂ ਤੈਥੋਂ, ਮੰਗਦਾਂ ਤੂੰ ਬੰਦਗੀ
ਮੰਗਦੇ ਇਕ ਦੂਸਰੇ ਤੋਂ ਦੋ ਭਿਖਾਰੀ ਐ ਖੁਦਾ

ਸਾਗਰ ਪੰਨਾ-੨੭

ਮੁਹਾਵਰਿਆਂ ਵਾਂਹ ਮੂੰਹ ਚੜ੍ਹਨ ਵਾਲੀਆਂ ਸਤਰਾਂ ਨੇ, ਕਵੀਆਂ ਦੀ ਪਹੁੰਚ ਨੂੰ ਪਰਨਾਮ।

ਮੈਂ ਇਕ ਚੌਤੁਕਾ ਲਿਖਿਆ ਸੀ ਕਿਸੇ ਵਰਿਆਮ ਸਮਾਗਮ ਤੇ ਪੜ੍ਹਨ ਵਾਸਤੇ ਪਰ ਹੁਣ ਤੁਹਾਡੇ ਵਲ ਭੇਜਣਾ ਪੈ ਰਿਹਾ ਹੈ।

ਕਲਰ ਕੋਟਲੇ ਦੀ ਜੰਮਣ ਭੋਇਂ ਤੇਰੀ
ਜਿੱਥੇ ਨਿਤਰੇ ਵੀਰ ਵਰਿਆਮ ਵਰਗੇ
ਸਾਹਿਤ ਸਭਾ ਤੇਰੇ ਤੋਂ ਕੁਰਬਾਨ ਸਾਰੀ
ਮੁਕਤਾ, ਪ੍ਰੀਤ, ਅਮਰੀਕ ਵਰਿਆਮ ਵਰਗੇ
ਵਾਹ-ਵਰਿਆਮ! ਜੇ ਤੂ ਰਿਆਇਤ ਕੀਤੀ
ਤੇਰੇ ਕੋਲ ਨੇ ਵਿਰਕ ਵਰਿਆਮ ਵਰਗੇ

ਵਿਰਲੇ ਆਸ਼ਕ ਨੇ ਤੇਰੇ ਕਿਸਾਨ ਵਰਗੇ
ਵਿਰਲੇ ਸਨਮ ਜਗਦੀਸ਼ ਵਰਿਆਮ ਵਰਗੇ।

ਕਵੀ ਸਮਾਗਮ ਤੇ ਖੁਲ ਕੇ ਗਲ ਕਰਨ ਦਾ ਸਮਾਂ ਨਹੀਂ ਮਿਲਿਆ। ਆਪ ਦੀ ਸਿਹਤ ਬਹੁਤ ਖੇਚਲ ਵਾਲੀ ਨਹੀਂ ਰਹੀ। ਮੇਰੀ ਰਾਇ ਵਿੱਚ ਘਰ ਬੈਠ ਕੇ ਭਾਵ ਜਲੰਧਰ ਵਿੱਚ ਹੀ ਜਿਥੇ ਪੈਦਲ ਤੁਰਨ ਫਿਰਨ ਦਾ ਸਮਾਂ ਮਿਲੇ ਰਹੋ, ਇਹ ਜਨਮ, ਇਹ ਸਰੀਰ, ਇਹ ਸੇਹਤ ਬੜੀ ਕੀਮਤੀ ਏ, ਜਿੰਨੀ ਵੀ ਸੰਭਾਲ ਸਕੋ ਸੰਭਾਲੋ।

ਪਰਚੇ ਦੇ ਪੰਨੇ ਘਟ ਜਾਣ ਮਿਆਰ ਨਾ ਘਟੇ।

ਬਲਦੇਵ ਮਾਧੋਪੁਰੀ ਨੂੰ ਠੰਡੀ ਮਿੱਠੀ ਯਾਦ। ੪੫ ਡਿਗਰੀ ਦੀ ਗਰਮੀ ਚੋਂ। ਘੁਟ ਗਲਵਕੜੀ ਚੋਂ।

**—ਸਾਧੂ ਸਿੰਘ ਕਿਸਾਨ, ਯੂ.ਪੀ**
(ਲੰਮੀ ਚਿੱਠੀ ਚੋਂ ਕੁਝ ਭਾਗ)

---

ਵਰਿਆਮ ਦੇ ਸੰਪਾਦਕ ਜਗਦੀਸ਼ ਸਿੰਘ ਵਰਿਆਮ ਦੇ ਪਿਆਰ ਸਦਕਾ ਕਈ ਦਹਾਕਿਆਂ ਤੋਂ ਵਰਿਆਮ ਨਾਲ ਜੁੜਿਆ ਹੋਇਆ ਹਾਂ। ਭਾਵੇਂ ਉਹ ਪਰਚਾ ਇੱਕ ਵਿਸ਼ੇਸ਼ ਵਰਗ ਨਾਲ ਸੰਬੰਧਤ ਹੈ, ਫੇਰ ਵੀ ਇਸ ਦੀ ਦਿੱਖ ਸੁੰਦਰ ਹੈ ਤੇ ਸਾਹਿਤਕ ਮਿਆਰ ਸਲਾਹੁਣਯੋਗ ਹੈ। ਪਰਚਾ ਅਕਸਰ ਮਿਲਦਾ ਹੀ ਰਹਿੰਦਾ ਹੈ। ਸੋ ਕੋਈ ਨਾ ਕੋਈ ਰਚਨਾ ਭੇਜਣ ਦੀ ਕੋਸ਼ਿਸ਼ ਕਰਦਾ ਹਾਂ।

**—ਨਵਰਾਹੀ ਘੁਗਿਆਣਵੀ**
*11/596, ਮਨਜੀਤ ਇੰਦਰਪੁਰਾ,*
*ਫਰੀਦਕੋਟ-151203*

---

ਜੁਲਾਈ ਅੰਕ ਵਿੱਚ ਤੁਰ ਗਏ ਸੱਜਣਾਂ ਨੂੰ ਯਾਦ ਕੀਤਾ ਗਿਆ ਹੈ। ਹਰ ਸ਼ਖਸੀਅਤ ਨੇ ਆਪਣੇ ਢੰਗ ਤਰੀਕੇ ਨਾਲ ਆਪਣੀ ਗੱਲ ਕਹੀ ਹੈ, ਜਿਹੜੀ ਅਸਰ ਰੱਖਦੀ ਹੈ।

ਸਮੁੱਚੀ ਸਮਗਰੀ ਵਿਚੋਂ ਪ੍ਰੀਤਮ ਸਿੰਘ 'ਪੰਛੀ' ਹੋਰਾਂ ਜਿਵੇਂ ਗੱਲ ਕੀਤੀ ਹੈ ਉਹ ਵੱਖਰੀ-ਵੱਖਰੀ ਲੱਗੀ। ਉਹਨਾਂ ਦਾ ਇਹ ਬਿਆਨ ਕਾਵਿਕ ਵੀ ਹੈ ਅਤੇ ਦ੍ਰਿੜ ਇਰਾਦੇ ਦੀ ਲਿਸ਼ਕ ਵੀ ਦੇਂਦਾ ਹੈ, "...... ਸਭ ਤੋਂ ਪਹਿਲਾਂ ਅਸੀਂ ਬਾਹਰ ਟਿਬਿਆਂ ਤੇ ਜਾ ਕੇ ਰੇਤ ਤੇ ਅੱਖਰ ਲਿਖਣ ਦਾ ਅਭਿਆਸ ਸ਼ੁਰੂ ਕੀਤਾ।

ਇਸ ਪੈਰ੍ਹੇ ਦੀਆਂ ਸਤਰਾਂ ਨੂੰ ਮੁੜ-ਮੁੜ ਪੜ੍ਹਿਆ ਹੈ।

ਰਸਾਲੇ ਦੇ ਅੰਦਰਲੇ ਪਾਸੇ ਜੋ ਤਸਵੀਰਾਂ ਛਾਪੀਆਂ ਗਈਆਂ ਹਨ, ਇਤਿਹਾਸਕ ਛਿਣਾਂ ਦਾ ਉਲਥਾ ਕਹੀਆਂ ਜਾ ਸਕਦੀਆਂ ਹਨ। ਤਸਵੀਰ, ਕਈ ਵਾਰ, ਅੱਖਰਾਂ ਨਾਲੋਂ ਜ਼ਿਆਦਾ ਅਸਰਦਾਰ ਹੁੰਦੀ ਹੈ।

**—ਜਗਤਾਰਜੀਤ ਸਿੰਘ, ਦਿੱਲੀ**

---

ਵਰਿਆਮ ਚੜ੍ਹਦੇ ਸੂਰਜ ਵਾਂਗ ਆਪਣੀ ਰੋਸ਼ਨੀ ਆਪਣੀ ਉਤਮ ਸੋਚ ਤੇ ਵਿਚਾਰਾਂ ਨਾਲ ਫੈਲਾ ਰਿਹਾ ਹੈ, ਅਸਲ ਵਿੱਚ ਇਕ ਇਹੀ ਮੈਗਜ਼ੀਨ ਹੈ ਜੋ ਬਿਨ੍ਹਾਂ ਕਿਸੇ ਭੇਦ ਭਾਵ ਦੇ ਨਾਲ ਆਪਣੇ ਦਿਲ ਤੇ ਹਰ ਨੂੰ ਬਿਠਾ ਲੈਂਦਾ ਹੈ। ਮੈਂ ਵੀ ਉਹਨਾਂ ਵਿੱਚ ਇਕ ਹਾਂ। ਮਾਨਯੋਗ ਪ੍ਰੀਤਮ ਸਿੰਘ ਕਵੀ ਜੀ ਬਾਰੇ ਦਿੱਤੀ ਸ਼ਰਧਾਂਜਲੀ ਪੜ ਕੇ ਚਿਤ ਭਰ ਆਇਆ, ਬਸ ਇਕ ਇਹੋ ਹੀ ਅਜਿਹੀ ਸ਼ਕਤੀ ਹੈ ਜੋ ਈਸ਼ਵਰ ਨੇ ਆਪਣੇ ਹੱਥ ਵਿੱਚ ਰੱਖੀ ਹੈ।

**—ਨੀਲਮ ਸੰਜੀਵ, ਫਗਵਾੜਾ**

---

ਕਵੀ ਜੀ ਅਤੇ (ਜਥੇਦਾਰ) ਸੂਬਾ ਨਿਰੰਜਣ ਸਿੰਘ ਕਕੱੜ ਜੀ ਨੂੰ ਸਮਰਪਿਤ ਵਰਿਆਮ ਦਾ ਅੰਕ ਮਿਲਿਆ ਕਵੀ ਜੀ ਅਤੇ ਸੂਬਾ ਕਕੱੜ ਜੀ ਦਾ ਵਿਛੋੜਾ ਨਾ ਪੂਰਿਆਂ ਹੋਣ ਵਾਲਾ ਘਾਟਾ ਹੈ ਜੀ ਪ੍ਰੰਤੂ ਇਸ ਮੌਤ ਦੇ ਸੱਚ ਅਗੇ ਸਭੋ ਕੁਝ ਹੀ ਝੂਠ ਹੈ ਜੀ।

ਅਮਰ ਭਾਰਤੀ ਜੀ ਦਾ ਲੇਖ ਬਹੁਤ ਹੀ ਉਚ ਪਧੱਰ ਦਾ ਲੇਖ ਸੀ ਆਲਿਮ ਜੀ ਤੋਂ ਲੈ ਕੇ ਕਵੀ ਜੀ ਤਕ ਦਾ ਨਾਮਧਾਰੀ ਲਹਿਰ ਦਾ ਵਿਸ਼ਲੇਸ਼ਣ ਇਕ ਬਹੁਤ ਹੀ ਗੂੜ ਗਿਆਨ ਤੇ ਹੱਡੀ ਹੰਢਾਏ ਸਮੇਂ ਦਾ ਸੱਚ ਪ੍ਰਗਟ ਕਰਦਾ ਹੈ ਜੀ। ਅੰਤਲੇ ਪਹਿਰਿਆਂ ਵਿੱਚ ਭਾਰਤੀ ਜੀ ਪ੍ਰਸ਼ਨ ਚਿੰਨ ਪਾਠਕਾਂ ਲਈ ਲਾ ਗਏ ਹਨ। 'ਅੱਜ ਕਵੀ ਜੀ ਦੇ ਚਲੇ ਜਾਣ ਤੋਂ ਬਾਅਦ ਲੱਗਦਾ ਹੈ ਕਿ ਨਾਮਧਾਰੀਆਂ ਦੇ ਸੰਘਰਸ਼ੀਲ ਅੰਸ਼ ਦਾ ਜਿਵੇਂ ਆਖਰੀ ਥੰਮ ਢਹਿ ਗਿਆ ਹੈ। ਕਵੀ ਜੀ ਨਾਮਧਾਰੀ ਸੰਘਰਸ਼ ਪ੍ਰੰਪਰਾ ਦੇ ਇਕਲੌਤੇ ਪ੍ਰਤੀਕ ਚਿੰਨ ਵਲੋਂ ਅਜੇ ਤਕ ਮਸਤਕ ਉੱਚਾ ਕੀਤੀ ਖਲੋਤੇ ਸਨ। ਹੁਣ ਕੌਣ ਹੈ ਜੋ ਉਸ ਪਛਾਣ ਨੂੰ ਕਾਇਮ ਰਖੇਗਾ ?" ਭਾਰਤੀ ਜੀ ਨਾਮਧਾਰੀ ਲਹਿਰ ਸਿੱਖ ਧਰਮ ਵਿੱਚ ਇਕ ਸੰਘਰਸ਼ ਵਜੋਂ ਉਤਰੀ ਸੀ ਜੋ ਕਿ ਇਕ ਅੰਦੋਲਨ ਬਣ, ਭਾਰਤ ਦੀ ਆਜ਼ਾਦੀ ਲਈ ਇਕ ਵਿਚਾਰਧਾਰਾ, ਇਕ ਸੰਗਠਨ ਅਤੇ ਇਕ ਕੌਮ ਤੇ ਸਮਾਜ ਬਣ ਅੱਜ ਭਾਰਤ ਮਾਤਾ ਦੇ ਇਤਿਹਾਸ ਵਿੱਚ ਸੁਨਿਹਰੇ ਪਤਰਿਆਂ ਉਪਰ ਉਕਰੀ ਹੋਈ ਹੈ। ਕੋਈ ਨਹੀਂ ਸਮਾਂ ਆਵੇਗਾ ਕੋਈ ਤੁਹਾਡੇ ਵਰਗਾ ਇਕਲੌਤਾ ਲਿਖਾਰੀ ਇਸ ਪ੍ਰਸ਼ਨ ਦਾ ਜੁਆਬ ਵੀ ਸਾਹਮਣੇ ਲੈ ਆਵੇਗਾ। ਜਿਵੇਂ ਕਿ ਆਪ ਜੀ ਨੇ ਲਿਖਿਆ ਹੈ, "ਲਹਿਰ ਕਦੇ ਰੁਕਦੀ ਨਹੀਂ, ਬੇਸ਼ੱਕ ਸੂਰਤ ਬਦਲ ਬਦਲ ਕੇ।' ਇਹ ਲਹਿਰਾਂ ਕਦੀ ਪੱਛਮ

ਕਦੀ ਪੂਰਬ ਦੀ ਹਵਾ ਦੇ ਰੁੱਖ ਨਾਲ ਦਿਸ਼ਾ ਬਦਲ ਲੈਂਦੀਆਂ ਹਨ ਪ੍ਰੰਤੂ ਸਮਾਜ ਵਿੱਚ ਉਠੀਆਂ ਲਹਿਰਾਂ ਸੰਘਰਸ਼ੀਲ ਹੋਣ ਕਰਕੇ ਸਦੀਆਂ ਤੱਕ ਆਪਣਾ ਪ੍ਰਭਾਵ ਛੱਡ ਜਾਂਦੀਆਂ ਹਨ। ਇਸ ਵਕਤ ਸਾਰੇ ਭਾਰਤ ਦਾ ਹੀ ਇਹੋ ਹਾਲ ਨਾਮਧਾਰੀ ਸਿੱਖ ਪੰਥ ਤਾਂ ਆਪ ਜੈਸੇ (ਵਿਚਾਰਧਾਰਕਾਂ) ਵਿਚਾਰਵਾਨ ਵਿਦਵਾਨਾਂ ਦੇ ਜ਼ਿਹਨ ਵਿੱਚ ਇਕ ਪ੍ਰਸ਼ਨ ਰੱਖ ਰਿਹਾ ਹੈ। ਉਮੀਦ ਹੈ ਕਿ ਸਮਾਂ ਆਪਣਾ ਕਰਵੱਟ ਬਦਲੇਗਾ ਜਿਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪੱਛਮ ਦੇ ਬਸਤੀਵਾਦ ਨੂੰ ਚੈਲੇਂਜ ਹੀ ਨਹੀਂ ਸਗੋਂ ਹਿੱਕ ਦੇ ਜ਼ੋਰ ਨਾਲ ਖਤਮ ਕਰ ਦਿਤਾ ਹੈ ਅੱਜ ਦਾ 'ਕੌਮੀ ਰਾਜਾਂ' ਦਾ ਸੰਕਲਪ ਵੀ ਉਸੇ ਵਹਿਣ ਵਿੱਚ ਚਲੇ ਜਾਵੇਗਾ।

*—ਸੁਰਜੀਤ ਸਿੰਘ ਜੀਤ, ਲੰਡਨ*

---

ਭਾਈ ਨਿਰੰਜਨ ਸਿੰਘ ਮ੍ਰਿਗੇਸ਼ ਦੀਆਂ ਰਚਨਾਵਾਂ ਬਾਰੇ ਕਾਮਰੇਡ ਸਵਰਨ ਸਿੰਘ ਵਿਰਕ ਵਲੋਂ ਬੜਾ ਖੋਜ ਭਰਪੂਰ ਲਖ ਜੁਲਾਈ ੨੦੦੨ ਦੇ ਅੰਕ ਵਿਚ ਛਪਿਆ ਹੈ। ਵਿਰਕ ਜੀ ਨੇ ਬੜੀ ਗਹਿਰੀ ਖੋਜ ਕਰਕੇ ਮ੍ਰਿਗੇਸ਼ ਜੀ ਦੀਆਂ ਰਚਨਾਵਾਂ ਜੋ ਨਾਮਧਾਰੀ ਇਤਿਹਾਸ ਦੇ ਸੰਬੰਧ ਵਿਚ ਹਨ, ਉੱਪਰ ਚਾਨਣਾ ਪਾਇਆ ਹੈ। ਮ੍ਰਿਗੇਸ਼ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਆਦਰਸ਼ ਤੇ ਉਦੇਸ਼ ਨੂੰ ਆਪਣੀਆਂ ਕਾਵਿ ਰਚਨਾਵਾਂ ਵਿਚ ਬੜੇ ਸੋਹਣੇ ਢੰਗ ਨਾਲ ਉਜਾਗਰ ਕੀਤਾ ਹੈ। ਵਿਰਕ ਜੀ ਦੇ ਦੱਸਣ ਮੁਤਾਬਕ ਮ੍ਰਿਗੇਸ਼ ਦੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਸਿੱਖ ਸ. ਸ਼ਾਮ ਸਿੰਘ ਸਰਹਾਲੀ ਦੇ ਖਾਨਦਾਨ। ਸ. ਸ਼ਾਮ ਸਿੰਘ ਸਰਹਾਲੀ ਕੱਟੜ ਕੂਕਾ ਸੀ। ਕੂਕੇ ਪੁਣੇ ਤੋਂ ਹਟਾਉਣ ਵਾਸਤੇ ਭਾਰਤ ਦੀ ਅੰਗਰੇਜ਼ੀ ਸਰਕਾਰ ਵਲੋਂ ਜੈਲਦਾਰੀ ਪੇਸ਼ ਕੀਤੀ ਸੀ। ਪਰ ਸਰਕਾਰ ਉਸ ਨੇ ਜੈਲਦਾਰੀ ਨੇ ਠੋਕਰ ਮਾਰ ਦਿੱਤੀ ਸੀ। ਨਾਮਧਾਰੀ ਸਮਾਜ ਲਈ ਇਹ ਬੜੇ ਫ਼ਖਰ ਵਾਲੀ ਗੱਲ ਹੈ ਕਿ ਸਵਰਨ ਸਿੰਘ ਵਿਰਕ ਵੀ ਸ. ਸ਼ਾਮ ਸਿੰਘ ਸਰਹਾਲੀ ਖਾਨਦਾਨ ਨਾਲ ਸੰਬੰਧਤ ਹਨ। ਵਿਰਕ ਜੀ ਪਾਸ ਨਾਮਧਾਰੀ ਇਤਿਹਾਸ ਦੀ ਬੜੀ ਕੀਮਤੀ ਸਾਮਗਰੀ ਹੈ। ਨਾਮਧਾਰੀ ਇਤਿਹਾਸ ਦੇ ਬੜੇ ਖੋਜੀ ਹਨ। ਇਹਨਾਂ ਦੀ ਕਲਮ ਵਿਚ ਜਾਨ ਹੈ। ਨਾਮਧਾਰੀ ਸਮਾਜ ਇਹਨਾਂ ਹਸਤੀਆਂ ਤੋਂ ਅਣਜਾਨ ਹੈ। ਵਰਿਆਮ ਦੇ ਐਡੀਟਰ ਸ. ਜਗਦੀਸ਼ ਸਿੰਘ ਅਜੇਹੀਆਂ ਰਚਨਾਵਾਂ ਨੂੰ ਦੇ ਕੇ ਆਪਣਾ ਇਕ ਨਿਗਰ ਰੋਲ ਅਦਾ ਕਰ ਰਹੇ ਹਨ। .....

*—ਐਸ.ਐਸ. ਮਨਧੀਰ, ਨਵੀਂ ਦਿੱਲੀ-੨੭*

## ਵਰਿਆਮ ਨੂੰ ਸਹਿਯੋਗ

- ਸ. ਦਲਜੀਤ ਸਿੰਘ ਕਲਸੀ, (ਮੋਸ਼ੀ-ਤਨਜ਼ਾਨੀਆ), ਸ. ਹਰਬੰਸ ਸਿੰਘ ਕਲਸੀ (ਮਾਡਲ ਹਾਊਸ ਜਲੰਧਰ), ਸ. ਨਰਿੰਦਰ ਸਿੰਘ ਕਲਸੀ (ਕੁਵੈਤ) ਵਲੋਂ ਆਪਣੇ ਪਿਤਾ ਜੀ ਸ. ਅਮਰ ਸਿੰਘ ਕਲਸੀ ਨਮਿਤ ੫੦੦/-
- ਸ. ਮੋਹਨ ਸਿੰਘ ਓਸਾਹਨ, ੧੦੧/- ਸੋਡਲ ਰੋਡ ਜਲੰਧਰ ਵਲੋਂ ਸਮਾਗਮ ਸਮੇਂ
- ਸੂਬਾ ਜਸਬੀਰ ਸਿੰਘ ਪੱਦੀ ਖਾਲਸਾ ੫੦੦/- ਸਪੁੱਤਰੀ ਦੇ ਅਨੰਦ ਕਾਰਜ ਦੀ ਖੁਸ਼ੀ ਵਿਚ
- ਸ. ਗੁਰਦੀਪ ਸਿੰਘ ਕਾਨੂੰਗੋ ੧੫੦/- ਘਰ ਹ:.ਨ ਕਰਾਉਣ ਦੀ ਖੁਸ਼ੀ ਵਿਚ
- ਸ. ਮਨਜੀਤ ਸਿੰਘ ਦੂਆ ਜਲੰਧਰ ਵਲੋਂ ੧੫੦/- ਪਾਠ ਕੀਰਤਨ ਅਤੇ ਲੰਗਰ ਸਮਾਗਮ ਸਮੇਂ
- ੨੬.੫.੨੦੦੨ ਸੰਤ ਮੋਹਨ ਸਿੰਘ ੫੦੦/- ਸਪੁੱਤਰ ਸ. ਜਾਗੀਰ ਸਿੰਘ ਮੰਡੀ ਹਿਮਾਚਲ ਵਾਲਿਆਂ ਨਮਿਤ ਭੋਗ ਦੇ ਮੇਲੇ ਸਮੇਂ ਰਾਹੀਂ ਸੰਤ ਦਲੀਪ ਸਿੰਘ ਨਾਮਧਾਰੀ
- ਸ. ਮਹਿੰਦਰ ਸਿੰਘ ਸਪੁੱਤਰ ਸੰਤ ਬੰਤਾ ਸਿੰਘ ੨੫੦/- ਜੰਮੂ ਨੇ ਆਪਣੇ ਨਵ ਜਨਮੇ ਪੋਤਰੇ ਸਪੁੱਤਰ ਡਿੰਪੀ ਦੀ ਖੁਸ਼ੀ ਵਿਚ
- ਸ. ਪ੍ਰੀਤਮ ਸਿੰਘ ਅਮਨ ਨਗਰ ਸੋਡਲ ਰੋਡ ੧੫੦/- ਜਲੰਧਰ ਨੇ ਆਪਣੇ ਪੋਤਰੇ ਨਿਸ਼ਾਨ ਸਿੰਘ (ਸਪੁੱਤਰ ਸ. ਸੁਖਵੰਤ ਸਿੰਘ) ਦੀ ਖੁਸ਼ੀ ਵਿਚ ਵਰਨੀ ਅਤੇ ਆਸਾ ਦੀ ਵਾਰ ਦੇ ਕੀਰਤਨ ਸਮੇਂ
- ਮਾਤਾ ਅਮਰ ਕੌਰ (ਸੁਪਤਨੀ ਸੰਤ ਤਾਰਾ ਸਿੰਘ, ੧੫੦/- ਜੰਮੂ) ਨਮਿਤ ਭੋਗ ਸਮੇਂ ਪਰਿਵਾਰ ਵਲੋਂ

Registered No. PB/JL-(0165)/2002 MONTHLY WARIAM Ladowali Road, Jalandhar-144 001
Regd. RNI No. 26453/75 August 2002












# NAMDHARI SEEDS

*ਤੁਹਾਡੀ ਖੁਸ਼ਹਾਲੀ ਦਾ ਰਾਜ਼*

## "ਨਾਮਧਾਰੀ ਸੀਡਜ਼"

### ਦੇ ਉੱਤਮ ਹਾਈਬਰੀਡ ਬੀਜ ਹਮੇਸ਼ਾ ਵਰਤੋ

| | |
|---|---|
| ਟਮਾਟਰ | : N.S. 815, ਉਤਸਵ ਅਤੇ ਅਮੋਘ |
| ਫੁੱਲ ਗੋਭੀ | : N.S. 60, N.S. 84 ਅਤੇ N.S. 90 |
| f· ਙ | : ਅਰਕਾ ਅਨਾਮਿਕਾ |
| ਤਰਬੂਜ਼ | : N.S. 295 (ਸਮਰ ਸਵੀਟ) N.S. 246 |
| ਖਰਬੂਜਾ | : N.S. 7455 ਅਤੇ ਅਭਿਜੀਤ |
| ਲੌਕੀ (ਘੀਆ) | : ਕਾਵੇਰੀ |
| ਤੋਰਈ | : ਸੰਜੀਵਨੀ ਅਤੇ ਹੋਰ ਬਹੁਤ ਕੁਝ |

*ਵਧੇਰੇ ਜਾਣਕਾਰੀ ਲਈ ਸੰਪਰਕ ਕਰੋ :*

## ਨਾਮਧਾਰੀ ਸੀਡਜ਼ ਪ੍ਰਾ. ਲਿ.

Head Office :
**Namdhari Seeds Pvt. Ltd.**
**Bidadi, Bangalore (India)**

Tel. : 080-72 82 653
72 82 654
City Office : 080-8602167
Fax : 080-8602168

*ਰੀਜਨਲ ਆਫਿਸ :*

ਪਿੰਡ ਰਾਈਆਂ, ਕੁਹਾੜਾ-ਮਾਛੀਵਾੜਾ ਰੋਡ,
ਜ਼ਿਲ੍ਹਾ ਲੁਧਿਆਣਾ।
ਫੋਨ : 0161-834036, 834420
ਮੋਬਾਈਲ : 98141-33109

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ : 222543, ਨਿਵਾਸ : 456289